

# ਸਾਕਾ ਮਲੇਰਕੋਟਲਾ



ਕਵੀ ਨਿਰੰਜਨ ਸਿੰਘ 'ਮ੍ਰਿਗੇਸ਼'

ਸੰਪਾਦਕ : ਸਵਰਨ ਸਿੰਘ ਸਨੇਹੀ

# Saka Malerkotla

Poet

**Niranjan Singh Mrigesh**

Editor

**Swaran Singh Sanehi, M.A.**

(English & History)



First Edition: 2005 A.D.

Price: 125/-

**Publishers**

**Mrigesh Family**

Ranjit Singh

Janmej Singh

Sangram Singh

Ranbir Singh

Randhir Singh Burjwale

Amritsar Khurd

P.O. Amritsar Kalan, (Haryana)- 125075

**Printers:**

**ASIA VISIONS**

2920, Gurdev Nagar

Ludhiana

Ph. 2426246

## ਤਤਕਰਾ

# ਸਾਕਾ ਮਲੇਰ ਕੋਟਲਾ ਤੇ ਇਤਿਹਾਸਕਾਰ

1872 ਈ: ਵਿਚ ਮਲੇਰ ਕੋਟਲੇ ਵਿਚ ਹੋਏ ਨਾਮਧਾਰੀਆਂ ਦੇ ਨਰ - ਸੰਘਾਰ ਨਾਲ , ਭਾਰਤ ਦੇ ਸੁਤੰਤਰਤਾ ਸੰਗਰਾਮ ਦੇ ਮੁਢਲੇ ਦੌਰ ਵਿਚ , ਪੰਜਾਬ ਵਲੋ ਪਾਏ ਗਏ ਹਿਸੇ ਦੇ ਬਰਾਬਰ ਦੀ ਉਦਾਹਰਣ ਮਿਹਨਤ ਕੀਤਿਆਂ ਵੀ ਲਭਣੀ ਅਸੰਭਵ ਜਾਪਦੀ ਹੈ । ਪਰ ਪੰਜਾਬੀਆਂ ਵਲੋਂ ਇਸ ਅਦੁਤੀ ਕੁਰਬਾਨੀ ਪ੍ਰਤੀ ਅਪਣਾਈ ਗਈ ਬੇਰੁਖੀ ਤੇ ਵਿਰੋਧਤਾ ਦੇ ਬਰਾਬਰ ਦੀ ਉਦਾਹਰਣ ਕਿਸੇ ਵੀ ਪ੍ਰਾਂਤ , ਦੇਸ ਜਾਂ ਕੌਮ ਦੇ ਇਤਿਹਾਸ ਵਿਚੋਂ ਲਭ ਸਕਣੀ ਵੀ ਸ਼ਾਇਦ ਉਨੀ ਹੀ ਕਠਿਨ ਹੋਵੇ । ਇਸ ਅਤਿ ਮੰਦਭਾਗੀ ਗਲ ਦਾ ਇਕ ਕਾਰਨ ਸ਼ਾਇਦ ਹੋਵੇ ਪੰਜਾਬ ਦਾ ਭਾਰਤ ਦੇ ਦੂਜੇ ਸਭ ਪ੍ਰਾਂਤਾਂ ਤੋਂ ਮਗਰੋਂ ਅੰਗਰੇਜ਼ੀ ਰਾਜ ਵਿਚ ਮਿਲਾਇਆ ਜਾਣਾ ਕਿਉਂਕਿ ਅੰਗਰੇਜ਼ਾਂ ਨੇ 1849 ਈ: ਤਕ ਜਿਥੇ ਵੀ ਪੈਰ ਪਾਏ ਸਨ ਉਥੋਂ ਦੇ ਦਾਨਸ਼ਮੰਦ ਲੋਕ ਬਦੇਸ਼ੀ ਵਪਾਰੀਆਂ ਤੋਂ ਬਣੇ ਇਨ੍ਹਾਂ ਸ਼ਾਸਕਾਂ ਦੇ ਚਰਿਤਰ ਨੂੰ ਸਮਝ ਕੇ ਇਨ੍ਹਾਂ ਵਿਰੁਧ ਉਠਦੇ ਰਹੇ ਸਨ । ਬੰਗਾਲ ਵਿਚ ਇਨ੍ਹਾਂ ਨੇ ਪਹਿਲਾਂ ਪੈਰ ਪਾਏ ਤੇ ਉਥੋਂ ਹੀ ਇਨ੍ਹਾਂ ਦਾ ਵਿਰੋਧ ਆਰੰਭ ਹੋਇਆ । ਪਲਾਸੀ ਦੀ ਲੜਾਈ ਇਸ ਦਾ ਇਕ ਪ੍ਰਮਾਣ ਸੀ । 1857 ਈ: ਦਾ ਵਿਦਰੋਹ ਭੜਕੀ ਹੋਈ ਭਾਰਤੀ ਜਨਤਕ ਜਵਾਲਾ ਦੀ ਸਮੁਚੀ ਤਸਵੀਰ ਹੀ ਸੀ ।

ਪੰਜਾਬ ਦੇ ਲੋਕ ਇਕ ਤਾਂ ਅੰਗਰੇਜ਼ਾਂ ਦੀ ਸਜਰੀ ਬਣੀ ਪਰਜਾ ਸਨ ਜਿਸ ਨੂੰ ਓਪਰਿਆਂ ਦਾ ਨਾ ਕੋਈ ਗਿਆਨ ਸੀ ਤੇ ਨਾ ਹੀ ਓਪਰੇ ਤੋਂ ਸੋਘੇ ਤੇ ਸਾਵਧਾਨ ਰਹਿਣ ਦੀ ਸੂਝ । ਅੰਗਰੇਜ਼ ਮੁਖ ਤੌਰ ਤੇ ਵਪਾਰੀ ਕੌਮ ਸੀ ਤੇ ਉਹ ਭਾਰਤ ਦੇ ਰਾਜੇ ਬਣੇ ਸਨ ਆਪਣੀ ਕੂਟਲਨੀਤੀ , ਤੋੜ ਫੋੜ ਤੇ ਵਿਸ਼ਵਾਸਘਾਤ ਦੇ ਸਹਾਰੇ । ਇਸ ਲਈ ਉਨ੍ਹਾਂ ਵਿਚ ਦੋਵੇਂ ਗਲਾਂ - ਚਤਰ ਵਪਾਰੀ ਵਾਲੀ ਚਾਤਰੀ ਤੇ ਫੁਟਪਾਊ ਅਨਸਰਾਂ ਵਾਲੀ ਦਗੇਬਾਜ਼ੀ - ਭਰਪੂਰ ਮਾਤਰਾ ਵਿਚ ਸਨ । ਲਾਹੌਰ ਵਿਚ 29 ਮਾਰਚ 1849 ਨੂੰ ਯੂਨੀਅਨ ਜੈਕ ਲਹਿਰਾਉਣ ਪਿਛੋਂ ਪੰਜ ਦਰਿਆਵਾਂ ਦੀ ਸੂਰਬੀਰ ਧਰਤੀ ਤੇ ਆਪਣੇ ਪੈਰ ਪਕੇ ਕਰਨ ਲਈ ਇਥੋਂ ਦੇ ਜ਼ਿਮੀਦਾਰਾਂ , ਜਗੀਰਦਾਰਾਂ ਤੇ ਰਾਜਿਆਂ-ਮਹਾਰਾਜਿਆਂ ਦੀ ਹਮਾਇਤ ਸਮੇਂ ਦੀ ਮੁਖ ਲੋੜ ਸਮਝ ਕੇ ਨਵੇਂ ਸ਼ਾਸਕਾਂ ਨੇ ਪੰਜਾਬੀ ਜਨਤਾ ਦੇ ਇਸ ਵਰਗ ਦੇ ਹਿਤਾਂ ਵਲ ਵਿਸ਼ੇਸ਼ ਧਿਆਨ ਦਿਤਾ ਤੇ ਦੂਜੇ ਬੰਨੇ ਆਪਣੇ ਰਾਜਾਂ , ਜਗੀਰਾਂ ਤੇ ਜਾਇਦਾਦਾਂ ਦੇ ਖੁਸਣ ਦੇ ਡਰ ਦੀ ਭਾਵਨਾ ਨੇ ਇਸ ਤਬਕੇ ਨੂੰ ਨਵੇਂ ਸ਼ਾਸਕਾਂ ਦੀ ' ਜੀ ਹਜ਼ੂਰੀ ' ਵਿਚ ਭਲਾ ਦਰਸਾਇਆ ਜਿਸ ਕਰ ਕੇ ਇਸ ਵਰਗ ਨੇ ਨਾਮਧਾਰੀਆਂ ਵਲੋਂ ਕੀਤੀਆਂ ਇਨ੍ਹਾਂ ਕੁਰਬਾਨੀਆਂ ਨੂੰ ਘਟੇ ਵਿਚ ਰੁਲਾਉਣ ਦਾ ਰਵਈਆ ਅਪਣਾਇਆ ਕਿਉਂ ਜੁ ਇਨ੍ਹਾਂ ਅਦੁਤੀ ਕੁਰਬਾਨੀਆਂ ਨੇ , 1857 ਈ: ਦੇ ਵਿਦਰੋਹ ਸਮੇਂ ਸਿਖਾਂ ਵਲੋਂ ਅੰਗਰੇਜ਼ਾਂ ਦੀ ਮਦਦ ਕਰ ਕੇ ਖਟੇ 'ਨਾਮਣੇ' ਨੂੰ ਮਿਟੀ ਵਿਚ ਰੋਲ ਕੇ ਰਖ ਦਿਤਾ ਸੀ । ਇਸ ਦੇ ਪੁਸ਼ਟੀਕਾਰਕ ਕਈ ਪ੍ਰਮਾਣਾਂ ਵਿਚੋਂ ਇਕ ਉਸ ਮਾਨ-ਪੱਤਰ ਦੀ ਉਦਾਹਰਣ ਪੇਸ਼ ਕਰਨੀ ਅਨੁਚਿਤ ਨਹੀਂ ਹੋਵੇਗੀ ਜਿਹੜਾ ਅਮ੍ਰਿਤਸਰ ਵਿਚ 22 ਮਾਰਚ 1872 ਨੂੰ ਪੰਜਾਬ ਦੇ ਸਿਰਕਢ ਸਿਖਾਂ ਵਲੋਂ ਉਸ ਸਰਦਾਰ

ਦਿਆਲ ਸਿੰਘ ਮਜੀਠੀਆ ਨੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੂੰ ਪੇਸ਼ ਕੀਤਾ ਸੀ ਜਿਹੜਾ ਸਮਝਿਆ ਤਾਂ ਸਿਖ ਜਾਂਦਾ ਸੀ ਪਰ ਜਿਸ ਤੋਂ ਲਾਰੰਸ ਨੇ ਇਹ ਗਲ ਮੰਨਵਾ ਲਈ ਸੀ ਕਿ ਉਹ ਈਸਾਈਅਤ ਦੇ ਪਰਚਾਰ ਲਈ ਅਮ੍ਰਿਤਸਰ ਵਿਚ ਈਸਾਈ ਮਿਸ਼ਨ ਨੂੰ ਇਕ ਸਥਾਨ ਦਾਨ ਵਜੋਂ ਦੇਵੇਗਾ ਅਤੇ ਆਪਣੇ ਜੱਦੀ ਪਿੰਡ ਮਜੀਠੇ ਵਿਚ ਗਿਰਜਾਘਰ ਬਣਵਾ ਕੇ ਦੇਵੇਗਾ ।[1] ਇਹ ਮਾਨਪੱਤਰ ਪੇਸ਼ ਵੀ ਉਸ ਦਰਬਾਰ ਵਿਚ ਕੀਤਾ ਗਿਆ ਸੀ ਜਿਹਦਾ ਆਯੋਜਨ ਤਾਂ ਪ੍ਰਿੰਸ ਆਫ ਵੇਲਜ਼ ਦੀ ਰੋਗ ਮੁਕਤੀ ਮਨਾਉਣ ਲਈ ਕੀਤਾ ਗਿਆ ਸੀ ਪਰ ਜਿਸ ਵਿਚ ਸਾਰੀ ਗਲ ਕੂਕਿਆਂ ਤੇ ਕੇਂਦਰਤ ਕੀਤੀ ਗਈ ਸੀ । ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾਏ ਜਾਣ ਤੇ ਸਰਕਾਰ ਦਾ ਧੰਨਵਾਦ ਕਰਦਿਆਂ ਸਰਦਾਰ ਦਿਆਲ ਸਿੰਘ ਮਜੀਠੀਆ ਵਲੋਂ ਉਰਦੂ ਵਿਚ ਪੇਸ਼ ਕੀਤੇ ਗਏ ਇਸ ਮਾਨ-ਪੱਤਰ ਵਿਚ ਹੋਰਨਾਂ ਗੱਲਾਂ ਦੇ ਨਾਲ ਨਾਲ ਇਹ ਵੀ ਕਿਹਾ ਗਿਆ ਸੀ ਕਿ " ਇਸ ਤੋਂ ਵੀ ਵਧ , ਕੂਕਿਆਂ ਦਾ ਸਾਡੇ ਨਾਲੋਂ ਕੇਵਲ ਧਾਰਮਕ ਰਹੁ-ਰੀਤ ਵਿਚ ਹੀ ਮਤਭੇਦ ਨਹੀਂ ਸਗੋਂ ਉਨ੍ਹਾਂ ਨੂੰ ਸਾਡੇ ਜਾਨੀ ਦੁਸ਼ਮਣ ਕਿਹਾ ਜਾ ਸਕਦਾ ਹੈ ਕਿਉਂਕਿ ਆਪਣੇ ਦੁਰਵਿਵਹਾਰ ਤੇ ਭੈੜੇ ਇਰਾਦਿਆਂ ਨਾਲ ਉਨ੍ਹਾਂ ਨੇ ਸਾਡੀ ਅਣਖ ਨੂੰ ਠੇਸ ਪਹੁੰਚਾਈ ਹੈ , ਸਾਡੇ ਬਾਰੇ ਸਰਕਾਰ ਦੇ ਮੁਲਾਂਕਣ ਤੇ 1857 ਵਿਚ ਕੀਤੀਆਂ ਗਈਆਂ ਸਰਕਾਰੀ ਸੇਵਾਵਾਂ ਨੂੰ , ਜਿਨ੍ਹਾਂ ਸਦਕਾ ਸਾਨੂੰ ਸਰਕਾਰ ਦੀਆਂ ਨਜ਼ਰਾਂ ਵਿਚ ਸ਼ੁਭਚਿੰਤਕ ਤੇ ਵਫਾਦਾਰ ਸਮਝਿਆ ਜਾਂਦਾ ਰਿਹਾ ਹੈ , ਚੰਗੀ ਤਰ੍ਹਾਂ ਘੱਟੇ ਵਿਚ ਮਿਲਾ ਦਿਤਾ ਹੈ !.. ਸੰਪਰਦਾ ਨੂੰ ਆਪਣੀ ਦੁਸ਼ਮਣ ਸਮਝਦਿਆਂ ਅਸੀਂ ਉਨ੍ਹਾਂ ਪ੍ਰਬੰਧਾਂ ਲਈ ਸਰਕਾਰ ਦਾ ਧੰਨਵਾਦ ਕਰਦੇ ਹਾਂ ਜਿਹੜੇ ਉਸ ਵਲੋਂ ਅਪਣਾਏ ਗਏ ਹਨ ਤੇ ਜਿਨ੍ਹਾਂ ਨਾਲ ਸਾਡੀਆਂ ਹਾਰਦਿਕ ਇਛਾਵਾਂ ਪੂਰੀਆਂ ਹੋਈਆਂ ਹਨ । "[2] ਇਸ ਤੋਂ ਉਲਟ , ਕੁਛ ਸੂਝਵਾਨ ਸਿਖ ਨਾਮਧਾਰੀ ਲਹਿਰ ਨੂੰ , ਦੇਸ ਤੇ ਨਾਜਾਇਜ਼ ਕਾਬਜ਼ ਅੰਗਰੇਜ਼ਾਂ ਦੀ 1857 ਦੇ ਵਿਦਰੋਹ ਦੌਰਾਨ ਮਦਦ ਕਰ ਕੇ ਸਿਖਾਂ ਵਲੋਂ ਖੱਟੀ ਮਸ਼ਹੂਰੀ ਨੂੰ ਲੋਕ-ਜਾਗਰਤ ਪੈਦਾ ਕਰ ਕੇ ਸਥਿਤੀ ਸੰਭਾਲਣ ਵਾਲੀ ਮੰਨਦੇ ਹਨ ।[3]

ਨਾਮਧਾਰੀਆਂ ਨਾਲ ਗੈਰ ਨਾਮਧਾਰੀ ਸਿਖਾਂ ਦਾ ਦੂਜਾ ਵਿਰੋਧ ਸੀ ਧਾਰਮਕ ਪਖੋਂ । ਨਾਮਧਾਰੀਆਂ ਨੂੰ ਆਮ ਆਲੋਚਕ ਸਿਖ ਸੁਧਾਰਕ ਲਹਿਰ ਮੰਨਦੇ ਹਨ[4] ਕਿਉਂਕਿ ਨਾਮਧਾਰੀਆਂ ਨੇ , ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਸਜਾਈ ਗਈ ਸਿੰਘ ਫੁਲਵਾੜੀ ਦੇ ਮੁਰਝਾ ਜਾਣ ਤੇ ਸਿਖ ਰਹਿਤ ਮਰਯਾਦਾ ਨੂੰ ਪੁਨਰ ਸੁਰਜੀਤ ਕਰ ਕੇ ਸਿਖਾਂ ਵਿਚੋਂ ਕੁਰੀਤੀ ਸੁਧਾਰ ਕੀਤਾ[5] ਜਿਸ ਦਾ ਪੰਜਾਬੀ ਸਮਾਜ ਦੇ ਹੇਠਲੇ ਤਬਕੇ ਨੇ ਜਿੰਨਾਂ ਭਰਵਾਂ ਸੁਆਗਤ ਕੀਤਾ[6], ਕੁਰਹਿਤਾਂ , ਐਸ਼ਪ੍ਰਸਤੀ , ਵਿਭਚਾਰ ਵਿਚ ਲਿਪਤ ਤੇ ਪੱਛਮੀ ਜੀਵਨ ਢੰਗ ਤੋਂ ਪ੍ਰਭਾਵਤ ਲੋਕਾਂ ਨੇ ਉਨਾਂ ਹੀ ਵਿਰੋਧ ਵੀ ਕੀਤਾ । ਕਿਸੇ ਵੀ ਵਿਅਕਤੀ ਨੂੰ ਜਿੰਨਾਂ ਵਧ ਤੇ ਸੌਖਿਆਂ ਧਰਮ ਦੇ ਨਾਂ ਤੇ ਭੜਕਾਇਆ ਜਾ ਸਕਦਾ ਹੈ ਉਨਾਂ ਕਿਸੇ ਵੀ ਹੋਰ ਨਾਂ ਤੇ ਨਹੀਂ । ਧਰਮ ਦੇ ਨਾਂ ਤੇ ਆਮ ਜਨਤਾ ਵਿਚ ਅਜਿਹਾ ਭੰਡੀ ਪ੍ਰਚਾਰ ਕੀਤਾ ਗਿਆ ਕਿ ਇਸ ਦੇ ਪ੍ਰਭਾਵ ਅਧੀਨ ਆਏ ਸਾਧਾਰਨ ਲੋਕ ਹੀ ਨਹੀਂ ਸਗੋਂ ਸਿਖ ਤਖਤਾਂ ਦੇ ਜਥੇਦਾਰ ਵੀ ਕੂਕਿਆਂ ਨੂੰ ਸਿਖ ਸੁਧਾਰਕ ਸਮਝਣ ਦੀ ਥਾਂ ਸਗੋਂ ਸਿਖੀ ਤੋਂ ਪਤਿਤ ਜਾਂ ਅਸਿਖ ਹੋਣ ਦਾ

ਫਤਵਾ ਦੇਣ ਤਕ ਵੀ ਚਲੇ ਗਏ ।[7] ਮੁਖ ਤੌਰ ਤੇ ਇਨ੍ਹਾਂ ਦੋਹਾਂ ਕਾਰਨਾਂ ਅਧੀਨ ਨਾਮਧਾਰੀਆਂ ਦੇ ਵਿਰੋਧ ਦੇ ਮਾਮਲੇ ਵਿਚ ਪੰਜਾਬੀ ਤੇ ਵਿਸ਼ੇਸ਼ ਕਰ ਕੇ ਸਿਖ ਅੰਗਰੇਜ਼ਾਂ ਨੂੰ ਵੀ ਪਿਛੇ ਛਡ ਗਏ ।[8]

ਆਮ ਕਿਹਾ ਜਾਂਦਾ ਹੈ ਕਿ ਇਤਿਹਾਸਕਾਰ ਨੂੰ ਨਿਰਪਖਤਾ ਤੇ ਸਚਾਈ ਨੂੰ ਨਾ ਛਡਣਾ ਚਾਹੀਦਾ ਹੈ ਤੇ ਨਾ ਹੀ ਦਬਾਉਣਾ ਜਾਂ ਤਥਾਂ ਨੂੰ ਤੋੜਨਾ - ਮਰੋੜਨਾ ਚਾਹੀਦਾ ਹੈ[9] ਪਰ ਨਾਮਧਾਰੀ ਇਤਿਹਾਸ ਦੀਆਂ ਉਘੀਆਂ ਘਟਨਾਵਾਂ ਦਾ ਵਰਨਣ ਕਰਨ ਵੇਲੇ ਬਹੁਤੇ ਇਤਿਹਾਸਕਾਰਾਂ ਦਾ ਦ੍ਰਿਸ਼ਟੀਕੋਣ ਬਦਲਿਆ ਨਜ਼ਰ ਆਉਂਦਾ ਹੈ ।[10] ਅਮ੍ਰਿਤਸਰ ਦਾ ਬੁਚੜਬਧ ਦਾ ਮਾਮਲਾ ਤੇ ਮਲੇਰ ਕੋਟਲਾ ਦੇ ਬਗਾਵਤੀ ਤੇ ਨਰਸੰਘਾਰ ਦੇ ਮਾਮਲੇ ਪ੍ਰਤੀ ਹਿੰਦੂ ਤੇ ਹਿੰਦੁਸਤਾਨੀ ਇਤਿਹਾਸਕਾਰਾਂ ਨੇ , ਇਨ੍ਹਾਂ ਤੇ ਹੋਰ ਘਟਨਾਵਾਂ ਨੂੰ ਦੇਸ਼ ਭਗਤਕ ਦ੍ਰਿਸ਼ਟੀਕੋਣ ਤੋਂ ਦੇਖਦਿਆਂ ਜਿੰਨਾਂ ਪ੍ਰਸੰਸਾਤਮਕ ਰੂਪ ਵਿਚ ਦਰਜ ਕੀਤਾ ਹੈ[11] ਉਨਾਂ ਹੀ ਪੰਜਾਬੀ ਤੇ ਸਿਖ ਲੇਖਕਾਂ ਨੇ ਜਾਂ ਤਾਂ ਅਣਗੌਲਿਆ ਹੀ ਕਰ ਦਿਤਾ ਹੈ ਜਾਂ ਫਿਰ ਤ੍ਰਿਸਕਾਰਾਤਮਕ ਸ਼ਬਦਾਵਲੀ ਤੇ ਘਿਰਣਾ ਉਪਜਾਊ ਲਹਿਜ਼ੇ ਵਿਚ ਕੀਤਾ ਹੈ ।[12]

ਇਤਿਹਾਸਕਾਰਾਂ ਦੇ ਇਸ ਨਾਕਾਰਾਤਮਕ ਰਵਈਏ ਤੇ ਖੇਦ ਪ੍ਰਗਟਾਉਂਦਿਆਂ ਹੀ , ਪੰਜਾਬ ਇਤਿਹਾਸ ਖੋਜ ਬੋਰਡ ਦੇ ਮੁਖੀ ਲਾਲਾ ਫਿਰੋਜ਼ਚੰਦ ਨੇ ਲਿਖਿਆ ਸੀ , " ਪਰ ਵਾਸਤਵ ਵਿਚ , ਨਾਮਧਾਰੀ ਇਸ ਗੱਲ ਦੇ ਤਾਂ ਹਕਦਾਰ ਸਨ ਕਿ ਇਤਿਹਾਸ ਲਿਖਣ ਵਾਲੇ ਲਿਖਾਰੀਆਂ ਵਲੋਂ ਤਾਂ ਇਹਨਾਂ ਨਾਲ ਉਸ ਤੋਂ ਚੰਗੇਰਾ ਸਲੂਕ ਕੀਤਾ ਜਾਂਦਾ ਜੋ ਇਹਨਾਂ ਨਾਲ ਹੁੰਦਾ ਰਿਹਾ ਹੈ.. । ਇਹ ਗਲ ਕਿੰਨੀ ਅਫਸੋਸਨਾਕ ਹੈ ਕਿ ਸਾਡੇ ਵਧੇਰੇ ਇਤਿਹਾਸਕਾਰਾਂ ਨੇ ਇਸ ਨਾਮਧਾਰੀ ਲਹਿਰ ਦੀ ਮਹਤਤਾ ਨੂੰ ਅਨੁਭਵ ਹੀ ਨਹੀਂ ਕੀਤਾ ਸਗੋਂ ਇਸ ਨੂੰ ਨਜ਼ਰ ਅੰਦਾਜ਼ ਕਰ ਦਿਤਾ । ਪੰਜਾਬੀ ਇਤਿਹਾਸਕਾਰ ਸਵਰਗਵਾਸੀ ਭਾਈ ਪਰਮਾਨੰਦ ਇਤਿਹਾਸਕਾਰਾਂ ਦੀ ਇਸ ਪਾਲ ਵਿਚ ਨਹੀਂ ਆਉਂਦੇ.. "[13]

ਕਿੰਨੇ ਅਫਸੋਸ ਦੀ ਗਲ ਹੈ ਕਿ ਧਾਰਮਕ ਸਹਿਣਸ਼ੀਲਤਾ ਦਾ ਪਾਠ ਪੜ੍ਹਾਉਣ ਵਾਲੇ ਭਾਰਤ ਵਿਚ ਹੋਏ ਸਹਿਣਸ਼ੀਲਤਾ ਦੇ ਆਮਲ ਅਵਤਾਰਾਂ ਦੇ ਪੈਰੋਕਾਰਾਂ ਨੇ ਪੀਰ ਪਕੰਬਰ ਤੇ ਅਵਤਾਰਾਂ ਅਦਿ ਦੀਆਂ ਵੰਡੀਆਂ ਪਾਉਣੀਆਂ ਆਰੰਭੀਆਂ ਤੇ ਹੁਣ ਕੌਮੀ ਸ਼ਹੀਦਾਂ ਨੂੰ ਵੀ ਸੰਕੀਰਨ ਖੇਤਰਾਂ ਵਿਚ ਵੰਡਿਆ ਜਾ ਰਿਹਾ ਹੈ । ਅਮ੍ਰਿਤਸਰ ਵਿਚ ਬੁਚੜਬਧ ਦਾ ਆਪਣਾ ਦੋਸ਼ ਇਕਬਾਲ ਕਰਨ ਪਿਛੋਂ 15 ਸਤੰਬਰ 1871 ਨੂੰ ਫਾਂਸੀ ਦੇ ਰੱਸੇ ਆਪਣੀਆਂ ਸ਼ਰਤਾਂ ਅਨੁਸਾਰ ਚੁੰਮਣ ਵਾਲੇ ਨਾਮਧਾਰੀ ਸਿੰਘਾਂ ਨੂੰ ਕੇਵਲ ਹਰਿਮੰਦਰ ਸਾਹਿਬ ਦੀ ਪਰਿਕ੍ਰਮਾ ਤੇ ਸਰੋਵਰ ਵਿਚ , ਬੁਚੜਖਾਨੇ ਵਿਚ ਕਤਲ ਕੀਤੀਆਂ ਜਾਂਦੀਆਂ ਗਊਆਂ ਦੀਆਂ , ਇਲਾਂ ਕਾਵਾਂ ਵਲੋਂ ਸੁਟੀਆਂ ਜਾਂਦੀਆਂ ਹਡੀਆਂ ਨਾਲ ਭੰਗ ਹੁੰਦੀ ਪਵਿਤਰਤਾ ਨੇ ਹੀ ਬੁਚੜਬਧ ਵਰਗਾ ਸਖਤ ਕਦਮ, ਤੇ ਉਹ ਵੀ ਤਦ ਜਦ ਸਭ ਸਿਖ ਹਿੰਦੂਆਂ ਵਲੋਂ ਸਰਕਾਰ ਅਗੇ ਦਿਤੀਆਂ ਦਰਖਾਸਤਾਂ ਬੇਅਸਰ ਹੋ ਗਈਆਂ ਸਨ , ਚੁਕਣ ਲਈ ਮਜਬੂਰ ਕੀਤਾ ਸੀ[14] ਪਰ ਪੰਜਾਬ ਦੀਆਂ ਮੰਨੀਆਂ ਪ੍ਰਮੰਨੀਆਂ ਇਤਿਹਾਸ ਖੋਜੀ ਕਲਮਾਂ ਦੁਆਰਾ ਸ੍ਰੀ ਦਰਬਾਰ ਸਾਹਿਬ ਬਾਰੇ ਲਿਖੀਆਂ ਗਈਆਂ ਪ੍ਰਸੰਸਾ ਪ੍ਰਾਪਤ ਤੇ ਵਡ ਆਕਾਰੀ ਪੁਸਤਕਾਂ ਵਿਚ ਕਈ ਵਾਲਾਂ ਦੀ ਖੱਲ ਤਾਂ

ਭਾਵੇਂ ਲਾਹੁਣ ਦਾ ਜਤਨ ਕੀਤਾ ਗਿਆ ਮਿਲ ਜਾਵੇ ਪਰ ਦਰਬਾਰ ਸਾਹਿਬ ਦੀ ਪਵਿਤਰਤਾ ਕਾਇਮ ਰਖਣ ਦੇ ਸੁਆਲ ਤੇ ਬਲੀਦਾਨ ਦੇਣ ਵਾਲਿਆਂ ਦਾ ਸੰਕੇਤਕ ਹਵਾਲਾ ਵੀ ਲਭ ਸਕਣਾ ਦੁਰਲਭ ਹੋਣਾ ਇਸ ਦਾ ਪ੍ਰਤਖ ਪ੍ਰਮਾਣ ਕਿਹਾ ਜਾ ਸਕਦਾ ਹੈ ।[15] ਸ਼ਾਇਦ ਇਨ੍ਹਾਂ ਲੇਖਕਾਂ ਦੇ ਖਿਆਲ ਵਿਚ ਬਰਤਾਨਵੀ ਸ਼ਾਸਕਾਂ ਵਲੋਂ ਕੀਤੀ ਗਈ ਕਾਰਵਾਈ ਅਪਵਿਤਰਤਾ ਦੇ ਘੇਰੇ ਵਿਚ ਹੀ ਨਾ ਆਉਂਦੀ ਹੋਵੇ ? ਫਿਰ , ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ 'ਸਿਖ ਇਤਿਹਾਸਕ ਦਿਹਾੜੇ' ਸਿਰਲੇਖ ਹੇਠ ਹਰ ਮਹੀਨੇ ਛਪਦੀ ਪ੍ਰਵਾਣਤ ਸੂਚੀ ਵਿਚ ਵੀ ਨਾਮਧਾਰੀ ਸ਼ਹੀਦਾਂ ਦਾ ਕੋਈ ਜ਼ਿਕਰ ਨਾ ਹੋਣਾ ਇਸੇ ਖਿਆਲ ਦੀ ਪੁਸ਼ਟੀ ਕਰਦਾ ਹੈ ।[16]

ਮਲੇਰ ਕੋਟਲੇ ਵਿਚ ਆਪਣੀਆਂ ਕੀਮਤੀ ਜਾਨਾਂ ਦੀ ਅਹੂਤੀ ਪਾ ਜਾਣ ਵਾਲੇ ਸਿੰਘਾਂ ਦੀ ਸ਼ਹੀਦੀ ਬਾਰੇ ਵੀ ਇਤਿਹਾਸਕਾਰਾਂ ਵਿਚ ਕਾਫੀ ਸੰਕੀਰਨਤਾ ਦ੍ਰਿਸ਼ਟੀਗੋਚਰ ਹੁੰਦੀ ਹੈ । ਕੌਮੀ ਸ਼ਹੀਦਾਂ ਬਾਰੇ ਕੇਂਦਰੀ ਸਰਕਾਰ ਵਲੋਂ ਤਿਆਰ ਕਰਵਾਏ ਜਾ ਰਹੇ ਇਕ ਗ੍ਰੰਥ ਦੇ ਸਬੰਧ ਵਿਚ ਉਸ ਦੇ ਸੰਪਾਦਕ ਨਾਲ ਇਨ੍ਹਾਂ ਉਕਤ ਸ਼ਹੀਦਾਂ ਨੂੰ ਗ੍ਰੰਥ ਵਿਚ ਸ਼ਾਮਲ ਕੀਤੇ ਜਾਣ ਦੀ ਬੇਨਤੀ ਕਰਨ ਤੇ ਪਤਾ ਲਗਾ ਕਿ ਉਹ ਸਾਹਿਬ ਤਾਂ ਇਨ੍ਹਾਂ ਸੂਰਬੀਰਾਂ ਨੂੰ ਕੌਮੀ ਸ਼ਹੀਦ ਹੀ ਨਹੀਂ ਸਨ ਮੰਨਦੇ ![17] ਇਹੋ ਅਨੁਭਵ ਪੰਜਾਬ ਦੇ ਇਕ ਵਿਸ਼ਵਵਿਦਿਆਲੇ ਵਿਚ ਜ਼ਿਮੇਵਾਰੀ ਦੇ ਉਚ ਅਹੁਦੇ ਤੇ ਸੁਸ਼ੋਭਤ ਸਿਖ ਇਤਿਹਾਸਕਾਰ ਨਾਲ 1974 ਵਿਚ , ਨਾਮਧਾਰੀ ਸ਼ਹੀਦਾਂ ਨੂੰ ਤੋਪਾਂ ਨਾਲ ਬੰਨ੍ਹ ਕੇ ਉਡਾਏ ਜਾਣ ਦੀ ਪ੍ਰਚਲਤ ਗਲਤ ਧਾਰਨਾ ਤੇ ਵਿਚਾਰ ਵਟਾਂਦਰਾ ਕਰਦਿਆਂ , ਪੰਜਾਬ ਦੇ ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਦਾ ਇਹ ਹਵਾਲਾ ਦੇਣ ਤੇ ਹੋਇਆ ਕਿ ਗਿਆਨੀ ਜੀ ਸਾਕਾ ਮਲੇਰ ਕੋਟਲਾ ਦੇ ਚਸ਼ਮਦੀਦ ਗਵਾਹ ਸਨ ਤੇ ਉਨ੍ਹਾਂ ਦੀ ਗਵਾਹੀ ਹੈ ਕਿ ਕੂਕੇ ਸਿੰਘ ਤੋਪਾਂ ਸਾਹਮਣੇ ਜਾਣ ਲਈ ਇਕ ਦੂਜੇ ਤੋਂ ਪਹਿਲ ਪ੍ਰਾਪਤ ਕਰਨ ਹਿਤ ਭਜ ਭਜ ਤੋਪਾਂ ਵਲ ਨੂੰ ਜਾਂਦੇ ਸਨ । ਉਸ ਇਤਿਹਾਸਕਾਰ ਨੇ ਤਾਂ ਉਸ ਗਿਆਨੀ ਗਿਆਨ ਸਿੰਘ ਜਹੇ ਵਿਦਵਾਨ ਨੂੰ ਇਤਿਹਾਸਕਾਰ ਹੀ ਮੰਨਣ ਤੋਂ ਸਿਰ ਫੇਰ ਦਿਤਾ ਸੀ ਜਿਸ ਨੇ ਇਕ ਲੱਤ ਤੋਂ ਅਰਥੀ ਹੋਣ ਦੇ ਬਾਵਜੂਦ ਦੂਰ ਦੁਰੇਡੀਆਂ ਥਾਵਾਂ ਤੇ ਫਿਰ ਫਿਰ ਕੇ ਆਪਣੇ ਅਤਿ ਸੀਮਿਤ ਸਾਧਨਾਂ ਨਾਲ ਇਤਿਹਾਸਕ ਵਿਅਕਤੀਆਂ ਕੋਲੋਂ ਅਜਿਹੀ ਵਡਮੁਲੀ ਇਤਿਹਾਸਕ ਜਾਣਕਾਰੀ ਇਕੱਤਰ ਕਰਨ ਦਾ ਉਪਰਾਲਾ ਕੀਤਾ ਸੀ ਤੇ ਜੋ ਪੰਜਾਬ ਦੇ ਸਮਾਜਕ , ਧਾਰਮਕ , ਰਾਜਨੀਤਕ ਤੇ ਸਦਾਚਾਰਕ ਇਤਿਹਾਸ ਦਾ ਆਧਾਰ ਮੰਨੀ ਜਾਂਦੀ ਹੈ ।[18]

ਸਿਖਾਂ ਦੀ ਇਹ ਬਦਕਿਸਮਤੀ ਰਹੀ ਹੈ ਕਿ ਉਹ ਇਤਿਹਾਸ ਬਣਾਉਣ ਵਿਚ ਤਾਂ ਸਿਰ ਧੜ ਦੀ ਬਾਜ਼ੀ ਲਾ ਕੇ ਵੀ ਲਗੇ ਰਹੇ ਪਰ ਇੰਨੀ ਮਿਹਨਤ ਨਾਲ ਤੇ ਲਹੂ ਡੋਲ੍ਹ ਕੇ ਬਣਾਏ ਹੋਏ ਇਤਿਹਾਸ ਨੂੰ ਕਲਮਬੰਦ ਕਰਨ ਦਾ ਬਹੁਤਾ ਕੰਮ ਗੈਰ ਸਿਖਾਂ ਜਾਂ ਵਿਰੋਧੀਆਂ ਤੇ ਛਡਦੇ ਰਹੇ । ਇਸ ਦਾ ਇਕ ਕਾਰਨ ਇਹ ਵੀ ਹੈ ਕਿ ਇਤਿਹਾਸ ਲਿਖਣ ਦੀ ਕਲਾ ਦੀ ਗਲ ਤਾਂ ਕਿਤੇ ਰਹੀ , ਸਿਖ ਤਾਂ ਤਵਾਰੀਖ ਤੋਂ ਹੀ ਅਣਜਾਣ ਸਨ ।[19] ਸਿਖ ਇਤਿਹਾਸ ਨੂੰ ਸਮਰਪਤ ਇਕ ਹੋਰ ਪ੍ਰੇਮੀ ਨੇ ਗਿਆਨੀ ਜੀ ਤੋਂ ਮਗਰੋਂ ਵੀ ਅਜਿਹਾ ਕੌੜਾ

ਸਚ ਹੀ ਬਿਆਨ ਕਰਦਿਆਂ ਲਿਖਿਆ ਹੈ , " ਅਸੀਂ ਬੜੇ ਦੂਰ ਬੈਠੇ ਹਾਂ ਤੇ ਅਵੇਸਲੇ ਬੈਠੇ ਹਾਂ ਤੇ ਸਮਝ ਰਹੇ ਹਾਂ ਕਿ ਅਸੀਂ ਮੰਜ਼ਲ ਮਾਰੀ ਬੈਠੇ ਹਾਂ । ਸੱਚ ਇਹ ਹੈ ਕਿ ਅਸਾਂ ਅਜੇ ਤਕ ਇਤਿਹਾਸ ਦੇ ਦਰਸ਼ਨ ਵੀ ਨਹੀਂ ਕੀਤੇ । " [20] ਇਸੇ ਕਰ ਕੇ ਸਿਖਾਂ ਨਾਲ ਅਨਿਆਇ ਹੋਣਾ ਸੁਭਾਵਕ ਵੀ ਸੀ ਤੇ ਜ਼ਰੂਰੀ ਵੀ । " ਇਹ ਮੰਨੀ ਪ੍ਰਮੰਨੀ ਗਲ ਹੈ ਕਿ ਕੌਮੀ ਇਤਿਹਾਸ ਨੂੰ ਉਸ ਕੌਮ ਦਾ ਬੰਦਾ ਹੀ ਠੀਕ ਲਿਖ ਸਕਦਾ ਹੈ । ਦੂਜੀ ਕੌਮ ਦਾ ਆਦਮੀ ਅੰਦਰਲੀਆਂ ਗਲਾਂ ਨੂੰ ਸਮਝ ਹੀ ਨਹੀਂ ਸਕਦਾ । ਗਰੈਂਡ ਡਫ ਨੇ ਮਰਹਟਿਆਂ ਦਾ ਇਤਿਹਾਸ ਲਿਖਿਆ ਤੇ ਸੁਹਣਾ ਲਿਖਿਆ ਪਰ ਮਰਹੱਟਾ ਆਦਰਸ਼ ਨੂੰ ਉਹ ਸਮਝ ਨਾ ਸਕਿਆ । " [21] ਇਹੋ ਵਿਚਾਰ ਗਿ:ਗਿਆਨ ਸਿੰਘ ਦੇ ਸਨ ।[22]

ਇਹ ਗਲ ਨਾਮਧਾਰੀਆਂ ਤੇ ਵੀ ਇੰਨ ਬਿੰਨ ਢੁਕਦੀ ਹੈ । ਉਨ੍ਹਾਂ ਨੇ ਧਾਰਮਕ , ਸਮਾਜਕ ਤੇ ਰਾਜਸੀ ਖੇਤਰ ਵਿਚ ਇਤਿਹਾਸ ਬਣਾਉਣ ਲਈ ਸਾਰੀ ਸ਼ਕਤੀ ਦਾਅ ਉਤੇ ਲਾ ਦਿਤੀ ਪਰ ਉਨ੍ਹਾਂ ਬਾਰੇ ਇਤਿਹਾਸਕ ਘਟਨਾਵਾਂ ਦੇ ਵੇਰਵੇ ਸਮਕਾਲੀ ਅੰਗਰੇਜ਼ ਅਧਿਕਾਰੀਆਂ ਜਾਂ ਫਿਰ ਬਦੇਸ਼ੀ ਸ਼ਾਸਕਾਂ ਵਲੋਂ ਸੰਕਲਤ ਜਾਣਕਾਰੀ ਦੇ ਆਧਾਰ ਤੇ ਉਨ੍ਹਾਂ ਸਿਖ ਭਰਾਵਾਂ ਨੇ ਲਿਖੇ ਜਿਹੜੇ ਨਾਮਧਾਰੀਆਂ ਨੂੰ ਅੰਗਰੇਜ਼ੀ ਐਨਕਾਂ ਵਿਚੋਂ ਹੀ ਦੇਖਣ ਵਿਚ ਵਧੇਰੇ ਤਸੱਲੀ ਤੇ ਪ੍ਰਸੰਨਤਾ ਅਨੁਭਵ ਕਰਦੇ ਰਹੇ ਤੇ ਕਈ ਵਾਰ ਤਾਂ ਇਤਿਹਾਸਕਾਰੀ ਵਿਚ ਅੰਗਰੇਜ਼ਾਂ ਨੂੰ ਮਾਤ ਪਾਉਣ ਤਕ ਵੀ ਜਾਂਦੇ ਰਹੇ । [23] ਫਲਸਰੂਪ ਅਜਿਹੇ ਇਤਿਹਾਸਕਾਰਾਂ ਹਥੋਂ ਨਾਮਧਾਰੀ ਇਤਿਹਾਸ ਦਾ ਵੀ ਉਹੀ ਹਾਲ ਹੋਇਆ ਜਿਹੜਾ ਸਿਖ ਇਤਿਹਾਸ ਦਾ ਬੂਟੇ ਸ਼ਾਹ ਆਦਿ ਦੇ ਹਥੋਂ ਪਹਿਲਾਂ ਹੋ ਚੁਕਾ ਸੀ ।[24]

ਨਾਮਧਾਰੀਆਂ ਵਲੋਂ ਅੰਗਰੇਜ਼ ਵਿਰੁਧ ਸੰਘਰਸ਼ ਦੀ ਸਿਖਰ ਸੀ ਸਾਕਾ ਮਲੇਰ ਕੋਟਲਾ ਜਿਹਨੇ ਪੰਜਾਬ ਦੀ ਉਸ ਸਮੇਂ ਰਖ ਦਿਖਾਈ ਸੀ ਜਦੋਂ ਪੰਜਾਬ ਦੀ ਤਾਂ ਗਲ ਹੀ ਕੀ , ਸਮੁਚੇ ਦੇਸ ਵਿਚ ਉਸ ਸ਼ਕਤੀ ਵਿਰੁਧ , ਜਿਸ ਦੇ ਰਾਜ ਵਿਚ ਸੂਰਜ ਵੀ ਛਿਪਣੋਂ ਹਟ ਗਿਆ ਸੀ , ਆਵਾਜ਼ ਉਠਾਉਣ ਦਾ ਕਿਸੇ ਨੂੰ ਹੌਸਲਾ ਨਹੀਂ ਸੀ ਪੈ ਰਿਹਾ । ਇਸ ਲਈ ਪੰਜਾਬ ਦੇ ਇਤਿਹਾਸ ਵਿਚ ਇਹ ਇਕ ਅਦੁਤੀ ਘਟਨਾ ਸੀ ਜਿਸ ਨੇ ਅੰਗਰੇਜ਼ ਸ਼ਾਸਕਾਂ ਨੂੰ ਪੈਰਾਂ ਹੇਠੋਂ ਜ਼ਮੀਨ ਖਿਸਕਣ ਦਾ ਤੌਖਲਾ ਪੈਦਾ ਕਰ ਦਿੱਤਾ ਸੀ । ਸਾਕਾ ਮਲੇਰ ਕੋਟਲਾ ਨੂੰ ਅਸਲ ਵਿਚ ਪੰਜਾਬ ਦੀਆਂ ਸਰਹੱਦਾਂ ਵਿਚ ਸੀਮਿਤ ਕਰਨਾ ਉਸ ਦੇ ਮਹਤਵ ਨਾਲ ਅਨਿਆਇ ਕਰਨ ਦੇ ਤੁਲ ਹੋਵੇਗਾ ਕਿਉਂਕਿ ਇਸ ਦੇ ਪਾਇਦੀ ਦੀ ਉਦਾਹਰਣ ਤਾਂ ਭਾਰਤ ਦੇ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਵਿਚੋਂ ਵੀ ਮਿਲ ਸਕਣੀ ਅਸੰਭਵ ਜਾਪਦੀ ਹੈ । ਕਾਰਨ ਇਹ ਕਿ ਭਾਰਤ ਦੇ ਇਤਿਹਾਸ ਵਿਚ ਵਿਦਰੋਹੀਆਂ ਸਮੇਤ ਸ਼ੱਕੀ ਭਾਰਤੀਆਂ ਨੂੰ ਬੇਰਹਿਮੀ ਨਾਲ ਫਾਸੀਆਂ ਤੇ ਲਟਕਾਇਆ ਤੇ ਤੋਪਾਂ ਨਾਲ ਉਡਾਇਆ ਵੀ ਜਾਂਦਾ ਰਿਹਾ । ਸਗੋਂ ਗਦਰ ਦੌਰਾਨ ਜਦੋਂ ਸਰਕਾਰੀ ਅਮਲਾ ਇੰਨਾ ਬੌਖਲਾ ਗਿਆ ਸੀ ਕਿ ਉਸ ਨੂੰ ਫਾਂਸੀਆਂ ਗਡਣ ਦਾ ਸਮਾਂ ਵੀ ਉਡੀਕਣਾ ਭਾਰੂ ਜਾਪਦਾ ਤਾਂ ਦਰਖਤਾਂ ਨਾਲ ਲਟਕਾ ਕੇ ਵੀ ਕਰਾਂਤੀਕਾਰੀਆਂ ਨੂੰ ਸ਼ਹੀਦ ਕੀਤਾ ਗਿਆ [25] ਪਰ ਬਰਤਾਨਵੀ ਕਾਨੂੰਨ ਅਨੁਸਾਰ , ਵਿਦਰੋਹ ਦੌਰਾਨ ਇਹ 'ਕਾਨੂੰਨੀ' ਕਾਰਵਾਈ ਹੀ ਮੰਨੀ ਜਾਂਦੀ

ਹੈ ਜਿਹੜੀ ਵਿਦਰੋਹ ਦੇ , ਭਾਵੇਂ ਉਹ ਅਸਥਾਈ ਤੌਰ ਤੇ ਅਤੇ ਕੁਛ ਚਿਰ ਲਈ ਹੀ , ਦਬ ਜਾਣ ਤੇ 'ਆਪ ਹੁਦਰੀ' ਵਿਚ ਤਬਦੀਲ ਹੋ ਜਾਂਦੀ ਹੈ । ਭਾਰਤ ਦੇ ਸੁਤੰਤਰਤਾ ਸੰਗਰਾਮ ਦੇ ਗੈਰਨਾਮਧਾਰੀ ਇਤਿਹਾਸ ਵਿਚ ਇਹੋ ਜਹੀ 'ਆਪ ਹੁਦਰੀ' ਕਿਤੇ ਘਟ ਹੀ ਨਜ਼ਰੀਂ ਪੈਂਦੀ ਹੈ ।

ਸਾਕਾ ਮਲੇਰ ਕੋਟਲਾ ਦੇ ਪ੍ਰਤੀਕਰਮ ਵਜੋਂ ਨਾਮਧਾਰੀ ਮੁਖੀ , ਸਤਿਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਮੁਖੀ ਤੇ ਪ੍ਰਭਾਵਸ਼ਾਲੀ ਸੂਬਿਆਂ ਨੂੰ ਸ਼ਾਹੀ ਕੈਦੀਆਂ ਦੇ ਰੂਪ ਵਿਚ , ਬੰਗਾਲ ਰੈਗੂਲੇਸ਼ਨ 1818 ਦੀ ਧਾਰਾ ਤਿੰਨ ਅਧੀਨ ਦੂਰ ਦੁਰੇਡੀਆਂ ਧਰਤੀਆਂ ਤੇ , ਪ੍ਰਾਂਤ ਤੇ ਦੇਸ ਨਿਰਵਾਸਤ ਕੀਤਾ ਗਿਆ । ਜਿਨ੍ਹਾਂ ਵਿਚੋਂ ਕਈ ਕਾਰਖਾਸਾਂ ਵਿਚ ਹੀ ਸ਼ਹੀਦ ਹੋ ਗਏ ਹਾਲਾਂ ਕਿ ਗੁਰੂ ਜੀ ਤੇ ਸਿਧੇ ਤੌਰ ਤੇ ਕੋਈ ਦੋਸ਼ ਆਇਦ ਨਹੀਂ ਸੀ ਹੁੰਦਾ ।[26] ਭਾਰਤੀ ਸੁਤੰਤਰਤਾ ਸੰਗਰਾਮ ਦੇ ਸਮੁਚੇ ਇਤਿਹਾਸ ਵਿਚ ਕਿਸੇ ਵਿਦਰੋਹ ਦੇ ਪ੍ਰਤੀਕਰਮ ਵਜੋਂ ਉਕਤ ਕਾਨੂੰਨ ਅਧੀਨ ਸ਼ਾਹੀ ਕੈਦੀਆਂ ਵਜੋਂ ਇਕੋ ਸਮੇਂ ਅਤੇ ਸਥਾਨ ਤੋਂ ਗ੍ਰਿਫਤਾਰ ਕਰ ਕੇ ਦੇਸ ਨਿਰਵਾਸਤ ਕੀਤੇ ਗਏ ਕਰਾਂਤੀਕਾਰੀਆਂ ਦੀ ਇਹ ਸ਼ਾਇਦ ਸਭ ਤੋਂ ਵਡੀ ਗਿਣਤੀ ਹੋਵੇ ! ਪੰਜਾਬ ਦੇ ਸਿਰ ਇਹ ਸਿਹਰਾ ਕੇਵਲ ਸਾਕਾ ਮਲੇਰ ਕੋਟਲਾ ਦੇ ਫਲਸਰੂਪ ਹੀ ਬਝਦਾ ਹੈ । ਇਸ ਲਈ ਨਾਮਧਾਰੀ ਕੁਰਬਾਨੀਆਂ ਨੂੰ ਤੇ ਵਿਸ਼ੇਸ਼ ਕਰ ਕੇ ਸਾਕਾ ਮਲੇਰ ਕੋਟਲਾ ਨੂੰ ਭਾਰਤ ਦੇ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਦਾ ਧਰੂ ਤਾਰਾ ਕਹਿਣਾ ਕਿਸੇ ਤਰ੍ਹਾਂ ਵੀ ਨਾ ਤਾਂ ਅਤਿਕਥਨੀ ਹੋਵੇਗੀ ਤੇ ਨਾ ਹੀ ਅਨੁਚਿਤ ਗਲ । ਜੇ ਅਸੀਂ ਜ਼ਰਾ ਕੁ ਹੋਰ ਉਦਾਰਦਿਲੀ ਤੇ ਦੀਰਘ ਦ੍ਰਿਸ਼ਟੀ ਨਾਲ ਸੋਚੀਏ ਤਦ ਵਿਸ਼ਵ ਇਤਿਹਾਸ ਵਿਚ ਵੀ ਸਾਨੂੰ ਅਜਿਹੀ ਉਦਾਹਰਣ ਸ਼ਾਇਦ ਹੀ ਮਿਲ ਸਕੇ ਜਿਸ ਵਿਚ ਕਿਸੇ ਧਾਰਮਕ ਆਗੂ ਵਲੋਂ ਆਰੰਭੀ ਧਰਮ ਸੁਧਾਰ ਲਹਿਰ ਨੇ ਅਜਿਹੀ ਰਾਜਸੀ ਲੋਕ-ਜਾਗ੍ਰਤੀ ਪੈਦਾ ਕਰਕੇ ਅਜਿਹੇ ਅੰਦੋਲਨ ਦਾ ਰੂਪ ਧਾਰਿਆ ਹੋਵੇ ਕਿ ਵੇਲੇ ਦੀ ਸਰਕਾਰ ਦੇ ਅਹਿਲਕਾਰਾਂ ਨੇ ਉਸ ਦੇ ਅਨੁਆਈਆਂ ਨੂੰ , ਇੰਨੀ ਵਡੀ ਗਿਣਤੀ ਵਿਚ , ਇਕੋ ਸਮੇਂ ਅਤੇ ਸਥਾਨ ਤੇ ਤੋਪਾਂ ਨਾਲ ਉਡਾ ਦੇਣ ਦੀ ਇੰਨੀ ਕਾਹਲ ਕੀਤੀ ਹੋਵੇ ਤੇ ਮੁਖੀ ਆਗੂਆਂ ਨੂੰ ਇੰਨੀ ਵਡੀ ਗਿਣਤੀ ਵਿਚ ਦੇਸ ਨਿਰਵਾਸਤ ਕਰ ਕੇ ਵੀ ਉਹ ਭੈ ਨਾਲ ਥਰਤਾ ਥਰਤਾ ਕੇ ਉਠਦੇ ਰਹੇ ਹੋਣ । ਜੇ ਰਾਹੋਂ (ਦੁਆਬਾ) ਵਿਚ ਕੋਈ ਘਟਨਾ ਵਾਪਰੀ ਤਦ ਕੂਕਿਆਂ ਬਾਰੇ ਰੌਲਾ ਪਾਇਆ ਗਿਆ , ਜੇ ਫਿਰੋਜ਼ਪੁਰ ਦਾ ਤਾਰ ਬਾਬੂ ਲੁਧਿਆਣੇ ਦੇ ਤਾਰ ਬਾਬੂ ਦਾ ਸੰਦੇਸ਼ ਪ੍ਰਾਪਤ ਨਾ ਕਰ ਸਕਿਆ ਤਦ ਕੂਕਿਆਂ ਵਲੋਂ ਤਾਰਾਂ ਵਢ ਦਿਤੇ ਜਾਣ ਦੀ ਅਫਵਾਹ ਉਡਾਈ ਗਈ । [27] ਇਹ ਸਾਰੀਆਂ ਅਫਵਾਹਾਂ ਝੂਠੀਆਂ ਸਿੱਧ ਵੀ ਹੁੰਦੀਆਂ ਰਹੀਆਂ । [28]

'' ਤਿੰਨ ਬੰਦਿਆਂ ਨੂੰ ਤੋਪਾਂ ਨਾਲ ਉਡਾਏ ਜਾਣ ਦਾ ਦ੍ਰਿਸ਼ ਮੈਨੂੰ ਅਣਇਛਤ ਤੌਰ ਤੇ ਦੇਖਣ ਦਾ ਮੌਕਾ ਮਿਲਿਆ,'' ਸਾਕਾ ਮਲੇਰ ਕੋਟਲਾ ਦੇ ਪ੍ਰਤੀਕਰਮ ਵਜੋਂ ਇਕ ਫੌਜੀ ਨੇ ਲਿਖਿਆ ਸੀ, '' ਪਰ ਇਹ ਇਕ ਸਿਪਾਹੀ ਵਿਦਰੋਹ ਦੇ ਦੌਰਾਨ ਦੀ ਕਿਰਿਆ ਸੀ, ਤੇ ਜਿਵੇਂ ਤੁਸੀਂ ਠੀਕ ਹੀ ਲਿਖਿਆ ਹੈ, ਇਹ ਕੋਈ ਸੁਖਾਵਾਂ ਦ੍ਰਿਸ਼ ਨਹੀਂ ਸੀ। ਮੈਨੂੰ ਅੰਗਰੇਜੀ ਛਾਪੇ ਖਾਨੇ ਵਲੋਂ ਕੀਤੀ ਗਈ ਉਸ ਸਖਤ ਆਲੋਚਨਾ ਦਾ ਚੇਤਾ ਹੈ ਜਿਹੜੀ

ਫਰਾਂਸੀਸੀ ਜਰਨੈਲ ਦੀ ਅਲਜਨੀਅਰ ਦੀ ਉਸ ਜੰਗ ਦੌਰਾਨ ਕੀਤੀ ਗਈ ਸੀ ਜਿਸ ਵਿਚ ਕੁਝ ਉਨ੍ਹਾਂ ਬੰਦਿਆਂ ਦਾ ਦਮ ਧੂੰਏ ਨਾਲ ਘੁਟਵਾਇਆ ਗਿਆ ਸੀ ਜਿਨ੍ਹਾਂ ਨੇ ਕੰਦਰਾਂ ਵਿੱਚ ਜਾ ਸ਼ਰਨ ਲਈ ਸੀ ।... ''[29] ਮਲੇਰ ਕੋਟਲਾ ਸਾਕੇ ਦਾ ਸਰਕਾਰੀ ਨਾਇਕ ਕਾਵਨ ਭਾਵੇਂ ਕਠੋਰ ਹਿਰਦੇ ਨਾਲ ਨਰ-ਸੰਘਾਰ ਵਿਚ ਜੁਟਿਆ ਸੀ ਪਰ ਇਸ ਸੰਘਾਰ ਦੀ ਪਹਿਲੀ ਕਿਸ਼ਤ ਸਮਾਪਤ ਹੋਣ ਤੇ ਉਹ ਵੀ ਆਪਣੇ ਆਪ ਨੂੰ 'ਜਿਚ ਹੋ ਗਿਆ' ਸਮਝਦਾ ਸੀ ।[30]

ਇੰਨੀ ਮਹਤਵ ਪੂਰਨ ਘਟਨਾ ਹੋਣ ਦੇ ਬਾਵਜੂਦ ਵੀ ਸਾਕਾ ਮਲੇਰ ਕੋਟਲਾ ਬਹੁਤੇ ਇਤਿਹਾਸਕਾਰਾਂ ਤੇ ਨਵੀਨ ਭਾਰਤ ਦੇ ਰਾਜਸੀ ਆਗੂਆਂ ਦਾ ਧਿਆਨ ਆਕਰਸ਼ਤ ਨਹੀਂ ਕਰ ਸਕਿਆ । ਗੁਲਾਮੀ ਦੇ ਦਿਨੀਂ ਤਾਂ ਨਾਮਧਾਰੀ ਪੰਥ ਅਤੇ ਸਾਹਿਤ ਸਰਕਾਰੀ ਕਰੋਪੀਆਂ ਦਾ ਸ਼ਿਕਾਰ ਰਹਿਣ ਕਾਰਨ ਇਹ ਗਲ ਅਸੰਭਵ ਰਹੀ । ਸਗੋਂ ਕਈਆਂ ਲਈ ਇਹ ਵੀ ਹੈਰਾਨੀਜਨਕ ਤਥ ਹੋ ਸਕਦਾ ਹੈ ਕਿ ਸੁਤੰਤਰ ਭਾਰਤ ਵਿਚ ਵੀ ਉਨ੍ਹਾਂ ਨੂੰ ਅੰਗਰੇਜ਼ੀ ਐਨਕਾਂ ਵਿਚੋਂ ਦੀ ਹੀ ਉਵੇਂ ਹੀ ਦੇਖਿਆ ਜਾ ਰਿਹਾ ਸੀ ਜਿਸ ਤਰ੍ਹਾਂ ਸਰਦਾਰ ਭਗਤ ਸਿੰਘ ਆਦਿ ਦੇ ਹਰ ਸਾਲ ਸੋਹਿਲੇ ਗਾਉਣ ਵਾਲੇ ਸਾਡੇ ਰਾਜਸੀ ਆਗੂ ਉਨ੍ਹਾਂ ਨੂੰ ਅਜੇ ਵੀ ਅੰਗਰੇਜ਼ਾਂ ਦੀ ਬਣਾਈ ਦਹਿਸ਼ਤ ਗਰਦਾਂ ਦੀ ਸੂਚੀ ਵਿਚੋਂ ਨਹੀਂ ਕਢ ਸਕੇ ।[31] ਇਹੋ ਜਹੇ ਸਰਕਾਰੀ ਵਤੀਰੇ ਕਾਰਨ ਸੁਤੰਤਰ ਭਾਰਤ ਵਿਚ ਨਾਮਧਾਰੀ ਇਤਿਹਾਸ ਬਾਰੇ ਨਾਮਧਾਰੀ ਲੇਖਕ ਦੁਆਰਾ ਲਿਖੀ ਗਈ ਖੋਜ ਆਧਾਰਤ ਪੁਸਤਕ ਪੰਜਾਬ ਦੀ ਥਾਂ ਦਿਲੀ ਪ੍ਰਾਂਤ ਵਿਚੋਂ ਪ੍ਰਕਾਸ਼ਤ ਕਰਵਾਉਣੀ ਪਈ ਸੀ ।[32]

ਸਰਕਾਰੀ ਰਵਈਏ ਤੋਂ ਬਿਨਾਂ ਨਾਮਧਾਰੀਆਂ ਵਲੋਂ ਅੰਗਰੇਜ਼ੀ ਸਰਕਾਰੀ ਵਿਦਿਆ ਪ੍ਰਣਾਲੀ ਦਾ ਬਾਈਕਾਟ ਵੀ ਕੁਛ ਹੱਦ ਤਕ ਇਸ ਰਸਤੇ ਦਾ ਰੋੜਾ ਬਣਿਆ ਕਿਉਂਕਿ ਉਰਦੂ ਤੇ ਅੰਗਰੇਜ਼ੀ ਭਾਸ਼ਾਈ ਗਿਆਨ ਦੀ ਅਣਹੋਂਦ ਉਨ੍ਹਾਂ ਵਲੋਂ ਸਰਕਾਰੀ ਤੇ ਸਮਕਾਲੀ ਲਿਖਤਾਂ ਦੇਖੇ ਪਰਖੇ ਵਿਚ ਵਿਘਨਕਾਰੀ ਰਹੀ । ਸਾਕੇ ਦੇ ਚਸ਼ਮਦੀਦ ਗਵਾਹ ਬਹੁਤ ਚਿਰ ਪਹਿਲਾਂ ਦੇ ਸਾਥੋਂ ਵਿਛੜ ਚੁਕੇ ਹਨ । ਬਹੁਤੇ ਸਮਕਾਲੀ ਤਾਂ ਆਪਣੀਆਂ ਯਾਦ ਪਟਾਰੀਆਂ ਅਣਖੋਲ੍ਹੀਆਂ ਹੀ ਲੈ ਕੇ ਜਹਾਨੋਂ ਕੂਚ ਕਰ ਗਏ । ਉਨ੍ਹਾਂ ਦੀ ਅਗਲੀ ਪੀੜ੍ਹੀ ਵੀ ਅਨੰਤਤਾ ਵਿਚ ਲੀਨ ਹੋ ਚੁਕੀ ਹੈ ਜਿਸ ਕਰ ਕੇ ਇਸ ਸਾਕੇ ਦੇ ਬਹੁਤ ਸਾਰੇ ਪਖ ਅਜੇ ਉਜਾਗਰ ਨਹੀਂ ਹੋ ਸਕੇ ।

ਨਾਮਧਾਰੀ ਕਵੀ ਇਸ ਪਾਸਿਉਂ ਅਵੇਸਲੇ ਤਾਂ ਨਹੀਂ ਰਹੇ । ਬਾਬਾ ਕਾਹਲਾ ਸਿੰਘ ਨੰਗਲ ਵਾਲਿਆਂ ਨੇ ਕਾਫੀ ਸਮਗਰੀ ਇਕਠੀ ਕਰ ਕੇ ਆਪਣੀ ਸਮਰਥਾ ਅਨੁਸਾਰ ਸਾਕੇ ਨਾਲ ਸਬੰਧਤ ਤਥ ਉਜਾਗਰ ਕਰਨ ਦਾ ਉਪਰਾਲਾ ਕੀਤਾ ।[33]

ਹਰਨਾਮ ਸਿੰਘ ਬਗਲੀ ਵਾਲਿਆਂ ਦੀ ਕਿਸਾ ਨੁਮਾ ਰਚਨਾ ਵਿਚ ਵੀ ਇਸ ਨੂੰ ਯੋਗ ਥਾਂ ਦਿਤਾ ਗਿਆ ਹੈ [34] ਤੇ ਉਸ ਤੋਂ ਪਿਛੋਂ ਕਈ ਹੋਰਨਾਂ , ਜਿਵੇਂ ਬਰਨਾਲੇ ਦੇ ਸੰਪੂਰਨ ਸਿੰਘ ਕਵੀਸ਼ਰ , ਨੇ ਵੀ ਸ਼ਹੀਦਾਂ ਦੀ ਨਾਮਾਵਲੀ ਪੇਸ਼ ਕਰਨ ਦਾ ਜਤਨ ਕੀਤਾ ਹੈ [35] ਪਰ ਸਮਕਾਲੀ ਇਤਿਹਾਸਕ ਸਮਗਰੀ ਦੀ ਘੋਖ ਪੜਤਾਲ ਦੀ

ਊਣ ਕਾਰਨ ਇਹ ਵਰਨਣ ਬਹੁਤਾ ਅਗੇ ਨਹੀਂ ਵਧ ਸਕਿਆ ਤੇ ਨਾ ਹੀ ਬਹੁਤੀ ਡੂੰਘਾਈ ਤਕ ਜਾ ਸਕਿਆ ।

ਨਾਮਧਾਰੀ ਇਤਿਹਾਸ ਤੇ ਵਿਸ਼ੇਸ਼ ਕਰ ਕੇ ਸਾਕਾ ਮਲੇਰ ਕੋਟਲਾ ਦਾ ਇਕ ਦੁਖਾਂਤ ਇਹ ਵੀ ਹੈ ਕਿ ਇਸ ਬਾਰੇ ਗਲਤ ਬਿਆਨੀ ਬਹੁਤ ਕੀਤੀ ਜਾਂਦੀ ਹੈ ।

ਆਮ ਲੋਕ ਭਾਵੇਂ ਕੂਕਿਆਂ ਬਾਰੇ ਬਹੁਤ ਘਟ ਜਾਣਦੇ ਹਨ ਪਰ ਉਹ ਬਹੁਤਾ ਜਾਨਣ ਦੀ ਜਗਿਆਸਾ ਰਖਦੇ ਵੀ ਨਹੀਂ ਦਿਸਦੇ । ਸਿਰਫ ਇਕ ਦੋ ਪੁਸਤਕਾਂ , ਉਹ ਵੀ ਕੂਕਾ ਇਤਿਹਾਸ ਘਾਤਕ ਲੇਖਕਾਂ ਦੀਆਂ , ਪੜ੍ਹ ਕੇ ਕੂਕਿਆਂ ਦੇ ਇਤਿਹਾਸ ਤੇ ਹਥ ਅਜ਼ਮਾਉਣ ਲਗ ਪੈਂਦੇ ਹਨ । ਪਹਿਲਾਂ ਕੂਕਿਆਂ ਨੂੰ ਖਤਮ ਕਰਨ ਲਈ ਅੰਗਰੇਜ਼ਾਂ ਨੇ ਆਪਣੇ ਬਾਰੂਦ ਦੀ ਵਰਤੋਂ ਕੀਤੀ ਤੇ ਹੁਣ ਇਨ੍ਹਾਂ ਨੂੰ ਤਬਾਹ ਕਰਨ ਲਈ ਆਪਣੇ ਹੀ ਅੱਡੀ ਚੋਟੀ ਦਾ ਜੋਰ ਲਾਉਣ ਤੇ ਉਤਾਰੂ ਹਨ। ਕਈ ਲੇਖਕ ਤਾਂ ਜਿਵੇਂ ਲਿਖਦੇ ਹੀ ਇਸ ਮਨੋਰਥ ਨਾਲ ਹੋਣ! ਜਿਸ ਕੌਮ ਦਾ ਇਤਿਹਾਸ ਹੀ ਨਹੀਂ ਜਾਂ ਸਹੀ ਨਹੀਂ ਉਹ ਕੌਮ ਤਬਾਹੀ ਦੇ ਰਸਤੇ ਪੈ ਜਾਂਦੀ ਹੈ । " ਪਰ ਜਿਨ੍ਹਾਂ ਕੌਮਾਂ ਦੇ ਇਤਿਹਾਸ ਅਲੋਪ ਹੋ ਜਾਂਦੇ ਹਨ ਜਾਂ ਉਨ੍ਹਾਂ ਵਿਚ ਮਿਲਾਵਟ ਕਰ ਕੇ ਵਿਗਾੜ ਦਿਤੇ ਜਾਂਦੇ ਹਨ ਜਾਂ ਉਗੜ ਦੁਗੜ ਜਾਂ ਨਿਰੀ ਸ਼ਰਧਾ ਭਗਤੀ ਨਾਲ ਲਿਖੇ ਜਾਂਦੇ ਹਨ ਉਹ ਕੌਮਾਂ ਅਵਨੱਤੀ ਦੀਆਂ ਖੱਡਾਂ ਵਿਚ ਹੀ ਧੱਕੇ ਖਾਂਦੀਆਂ ਰਹਿੰਦੀਆਂ ਹਨ । " ਗਿ: ਹੀਰਾ ਸਿੰਘ ਦਰਦ ਨੇ ਇਸ ਵਿਸ਼ੇ ਤੇ ਵਿਚਾਰ ਪ੍ਰਗਟਾਉਂਦਿਆਂ ਲਿਖਿਆ ਸੀ ।[36]

ਸਿਖਾਂ ਵਲੋਂ ਹਰ ਹੀਲੇ ਤੇ ਹਰ ਗਲੇ ਅੰਗਰੇਜ਼ਾਂ ਦਾ ਪਖ ਪੂਰੇ ਜਾਣ ਦਾ ਇਕ ਵਡਾ ਕਾਰਨ ਅੰਗਰੇਜ਼ਾਂ ਵਲੋਂ ਸਿਖਾਂ ਦੇ ਧਾਰਮਕ ਤੇ ਇਤਿਹਾਸਕ ਗ੍ਰੰਥਾਂ ਦੀ ਭੰਨ ਤੋੜ ਤੇ ਉਨ੍ਹਾਂ ਵਿਚ ਮਿਲਾਵਟ ਕਰਵਾ ਕੇ ਤਿਆਰ ਕੀਤਾ ਗਿਆ ਆਧਾਰ ਸੀ । ਉਦਾਹਰਣ ਵਜੋਂ ਗੁਰੂ ਤੇਗ ਬਹਾਦਰ ਜੀ ਦੀ ਸਾਖੀ ਵਿਚ 'ਟੋਪੀ ਵਾਲੇ ਸਿਖਾਂ ਦਾ ਰਾਹ ਦੇਖਣ' ਵਾਲੀ ਗੱਲ ਦੀ ਆਖੇਪਕਾਰੀ ਹੀ ਲਈ ਜਾ ਸਕਦੀ ਹੈ ਜਿਹੜੀ ਮੰਨੇ ਪ੍ਰਮੰਨੇ ਸਿਖ ਵਿਦਵਾਨਾਂ ਦੀ ਮਦਦ ਨਾਲ ਮੈਕਾਲਿਫ ਸਾਹਿਬ ਵਲੋਂ ਲਿਖੇ ਗਏ ਬਹੁ ਚਰਚਿਤ 'ਸਿਖ ਧਰਮ' ਨਾਂ ਦੇ ਵਡ-ਆਕਾਰੀ ਗ੍ਰੰਥ ਵਿਚ ਵੀ ਦਰਜ ਹੈ । ਮੈਕਾਲਿਫ ਅਨੁਸਾਰ, 1857 ਦੇ ਗਦਰ ਦੌਰਾਨ ਦਿਲੀ ਵਿਚ ਜਨਰਲ ਨਿਕਲਸਨ ਦੇ ਹਮਲੇ ਵੇਲੇ ਸਿਖਾਂ ਵਿਚ ਇਹ ਗੱਲ ਜਾਂ ਸਾਖੀ ਜੰਗੀ ਨਾਅਰੇ ਦਾ ਰੂਪ ਧਾਰ ਗਈ ਸੀ ਤੇ ਉਨ੍ਹਾਂ ਨੇ ਇਸ ਨਾਲ 'ਗੁਰੂ ਤੇਗ ਬਹਾਦਰ ਜੀ ਵਲੋਂ ਕੀਤੀ ਗਈ ਭਵਿਖਬਾਣੀ' ਸਚੀ ਹੁੰਦੀ ਅਨੁਭਵ ਕੀਤੀ ।[37]

ਅਜਿਹੇ ਲੇਖਕਾਂ ਦੀ ਇਤਿਹਾਸ ਅਗਿਆਨਤਾ ਦਾ ਪਤਾ ਉਦੋਂ ਹੀ ਲਗ ਜਾਂਦਾ ਹੈ ਜਦੋਂ ਉਹ ਲਿਖਦੇ ਹਨ ਕਿ " ਇਹ ਨਾਮਧਾਰੀ ਜਾਂ ਕੂਕਿਆਂ ਦੀ ਲਹਿਰ ਅਮ੍ਰਿਤਸਰ , ਰਾਇਕੋਟ ਬੁਚੜਾਂ ਨੂੰ ਸੋਧਦੀ ਹੋਈ ਮਲੌਦ ਆ ਪਹੁੰਚੀ ।"

ਅਸਲੀਅਤ ਇਹ ਹੈ ਕਿ ਅਮ੍ਰਿਤਸਰ ਦੇ ਬੁਚੜਖਾਨੇ ਤੇ ਹਮਲਾ ਕਰਨ ਵਾਲੇ ਸਿੰਘ ਹੋਰ ਸਨ ਤੇ

ਹਮਲਾ ਕੀਤਾ ਗਿਆ ਸੀ 14-15 ਜੂਨ 1871 ਦੀ ਵਿਚਕਾਰਲੀ ਰਾਤੇ । ਰਾਇਕੋਟ ਜ਼ਿਲਾ ਲੁਧਿਆਣਾ ਵਿਚ ਬਣੇ ਹੋਏ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਦੁਆਰੇ ਦੇ ਨੇੜੇ ਅੰਗਰੇਜ਼ਾਂ ਵਲੋਂ ਖੋਲ੍ਹੇ ਗਏ ਬੁਚੜਖਾਨੇ ਤੇ ਹਮਲਾ ਕਰਨ ਵਾਲੇ ਸਿੰਘ ਹੋਰ ਸਨ ਤੇ ਹਮਲਾ ਹੋਇਆ ਸੀ ਅਮ੍ਰਿਤਸਰ ਵਾਲੇ ਹਮਲੇ ਤੋਂ ਪੂਰਾ ਇਕ ਮਹੀਨਾ ਪਿਛੋਂ 15 ਜੁਲਾਈ 1871 ਦੀ ਰਾਤ ਨੂੰ । ਇਸ ਸਮੇਂ ਮਲੌਦ ਉਤੇ ਹਮਲਾ ਕੀਤੇ ਜਾਣ ਦੀ ਨਾ ਕੋਈ ਵਿਉਂਤ ਸੀ , ਨਾ ਕਾਰਨ ਤੇ ਨਾ ਹੀ ਹਮਲਾ ਹੋਇਆ ਸੀ ।

ਮਲੌਦ ਉਪਰ ਹਮਲਾ ਅਮ੍ਰਿਤਸਰ ਜਾਂ ਰਾਇਕੋਟ ਉਪਰ ਹੋਏ ਹਮਲਿਆਂ ਵਾਂਗ ਕੋਈ ਨੀਅਤਨ ਕੀਤਾ ਗਿਆ ਜਾਂ ਪੂਰਵ-ਨਿਰਧਾਰਤ ਤੇ ਵਿਉਂਤਬਧ ਹਮਲਾ ਨਹੀਂ ਸੀ । ਸਰਦਾਰ ਨਾਹਰ ਸਿੰਘ ਇਤਿਹਾਸਕਾਰ ਦੇ ਸ਼ਬਦਾਂ ਵਿਚ ਮਲੌਦ ਦਾ ਸਰਦਾਰ ਬਦਨ ਸਿੰਘ " ਇਕ ਵਾਰ ਗੁਰੂ ਰਾਮ ਸਿੰਘ ਜੀ ਪਾਸ ਭੈਣੀ ਭੀ ਹਾਜ਼ਰ ਹੋਇਆ ਸੀ ਅਤੇ ਸੇਵਾ ਲਈ ਅਰਜ਼ ਕੀਤੀ ਸੀ । ... ਇਹ ਵਿਚਾਰਾਂ ਕਰ ਕੇ ਫੈਸਲਾ ਕੀਤਾ ਗਿਆ ਕਿ ਸਰਦਾਰ ਮਲੌਦ ਪਾਸੋਂ ਹਥਿਆਰ ਮੰਗੇ ਜਾਣ । ਸਰਦਾਰ ਪਹਿਲੋਂ ਬੜੇ ਆਦਰ ਸਤਿਕਾਰ ਨਾਲ ਮਿਲਿਆ ਪਰ ਜਦ ਹਥਿਆਰ ਦੇਣ ਦੀ ਗਲ ਚੱਲੀ ਤਾਂ ਉਸ ਨੇ ਉਕਾ ਹੀ ਨਾਂਹ ਕਰ ਦਿਤੀ । ਇਸ ਤੇ ਪਹਾੜਾ ਸਿੰਘ ਮਲੌਦ ਵਾਲੇ ਅਤੇ ਜਥੇ ਦੇ ਆਦਮੀਆਂ ਦੀ ਸਰਦਾਰ ਨਾਲ ਤੂੰ ਤੂੰ ਮੈਂ ਮੈਂ ਹੋ ਪਈ । ਸਰਦਾਰ ਨੇ ਕੁਦਰਤੀ ਤੌਰ ਤੇ ਸਰਦਾਰੀ ਦਾ ਰੋਹਬ ਪੌਣਾ ਚਾਹਿਆ । ਇਸ ਤੇ ਹੰਢਿਆਏ ਵਾਲੀ ਮਾਈ ਇੰਦ ਕੌਰ ਨੇ ਸਰਦਾਰ ਨੂੰ ਟਕੂਆ ਮਾਰਿਆ ਜਿਸ ਨਾਲ ਉਸ ਦੇ ਥੋੜ੍ਹੀ ਜਹੀ ਸਟ ਲੱਗੀ ।" [38] ਪ੍ਰਸਪਰ ਜਦੋਜਹਿਦ ਵਿਚ ਦੋਹਾਂ ਧਿਰਾਂ ਦਾ ਨੁਕਸਾਨ ਹੋਇਆ । ਇਥੇ ਦੋ ਸਿੰਘ ਸ਼ਹੀਦ ਹੋਏ ।

ਮਲੇਰ ਕੋਟਲੇ ਵਿਚਲੀਆਂ ਝੜਪਾਂ ਬਾਰੇ ਵੀ ਕਈ ਤਰ੍ਹਾਂ ਦੀਆਂ ਕਿਆਸ ਅਰਾਈਆਂ ਕੀਤੀਆਂ ਜਾਂਦੀਆਂ ਹਨ । ਸੁਵਖਤੇ ਹੀ ਨਾਮਧਾਰੀ ਸਿੰਘ ਮਲੇਰ ਕੋਟਲੇ ਜਾ ਧਮਕੇ । ਆਹਮੋ ਸਾਹਮਣੇ ਗਹਿ ਗਚਵੀਂ ਲੜਾਈ ਹੋਈ । ਕਾਵਨ ਦੇ ਆਪਣੇ ਦਸਣ ਅਨੁਸਾਰ ਜਦੋਂ ਉਹ ਮਲੌਦ ਦੇ ਘਟਨਾ ਸਥਾਨ ਦਾ ਮੁਆਇਨਾ ਕਰਨ ਜਾ ਰਿਹਾ ਸੀ ਤਾਂ ਉਸ ਨੂੰ ਰਸਤੇ ਵਿਚ ਮਿਲੇ ਇਕ ਸਵਾਰ ਨੇ ਕੋਟਲੇ ਵਿਚ ਚਲੰਤ ਲੜਾਈ ਹੁੰਦੀ ਹੋਣ ਦੀ ਖਬਰ ਦਿਤੀ ਸੀ । [39] ਸਿੰਘ ਆਪਣੀ ਤਸੱਲੀ ਨਾਲ ਮਲੇਰ ਕੋਟਲੇ ਵਿਚੋਂ ਨਿਕਲੇ । ਸਗੋਂ ਇਕ ਜ਼ਿਮੇਵਾਰ ਸਮਕਾਲੀ ਅਫਗਾਨ ਇਤਿਹਾਸਕਾਰ ਤਾਂ ਕੋਟਲੇ ਦੇ ਅਫਗਾਨ ਅਧਿਕਾਰੀਆਂ ਦੀ ਕਾਰਗੁਜ਼ਾਰੀ ਤੇ ਹੰਝੂ ਕੇਰਨ ਲਈ ਮਜਬੂਰ ਹੋਇਆ ਨਜ਼ਰ ਆਉਂਦਾ ਹੈ । " ਇਹ ਸਭ ਕੁਛ ਕੋਟਲਾ ਅਧਿਕਾਰੀਆਂ ਦੇ ਰੂ ਬ ਰੂ ਹੋਇਆ ਜਿਹੜੇ ਇੰਨੇ ਭੰਬਲਭੂਸੇ ਪਏ ਹੋਏ ਸਨ ਕਿ ਮੌਕੇ ਤੇ ਬਾਗੀਆਂ ਦਾ ਵਿਰੋਧ ਕਰਨ ਜੋਗੇ ਵੀ ਨਹੀਂ ਸਨ । ਠੀਕ ਹੈ , ਅਧਿਕਾਰੀਆਂ ਨੇ ਪੁਲਸ ਦਲ ਇਕਠਾ ਕੀਤਾ ਜਿਹਨੇ ਦੁਸ਼ਮਣ ਨਾਲ ਸ਼ਹਿਰੋਂ ਬਾਹਰ ਚੰਗੀ ਟੱਕਰ ਲਈ ਤੇ ਉਸ ਦਾ ਨੇੜਿਉਂ ਪਿਛਾ ਕੀਤਾ , ਪਰ ਵਿਅਰਥ ਕਿਉਂਕਿ ਪੁਲਸ ਦਲ ਦਾ ਕੂਕਿਆਂ ਨਾਲ ਝੜਪਾਂ ਲੈਣ ਦਾ ਹੌਸਲਾ ਹੀ ਨਹੀਂ ਪਿਆ ਤੇ ਫੌਜੀ ਸਿਪਾਹੀਆਂ ਵਿਚੋਂ ਜਿਸ ਕਿਸੇ ਨੇ ਵੀ ਉਨ੍ਹਾਂ ਤੇ ਗੋਲੀ ਦਾਗੀ ਉਹ ਜਾਂ ਤਾਂ

ਬਿਲਕੁਲ ਅੰਨ੍ਹੇਵਾਹ ਦਾਗੀ ਜਾਂ ਇੰਨੀ ਦੂਰੀ ਤੋਂ ਚਲਾਈ ਕਿ ਜਿਹੜੇ ਹਥਿਆਰ ਨਾਲ ਉਹ ਚਲਾਈ ਗਈ ਉਨੀ ਦੂਰੀ ਤੋਂ ਉਸ ਰਾਹੀਂ ਮਾਰ ਹੋ ਸਕਣੀ ਅਸੰਭਵ ਸੀ ਜਾਂ ਕੋਈ ਮੂਰਖ ਫੌਜੀ ਉਨ੍ਹਾਂ ਤੇ ਟੁਟ ਵੀ ਪਿਆ ਤਾਂ ਉਸ ਦੀ ਬੋਟੀ ਬੋਟੀ ਕੀਤੇ ਜਾਣ ਵਾਸਤੇ ਉਸ ਦਾ ਮੁਸੀਬਤ ਵਿਚ ਸਾਥ ਛਡ ਦਿਤਾ ਗਿਆ ।... ''[40]

ਜਿਥੋਂ ਤਕ ਸਬੰਧ ਹੈ ਸਿਰ ਤੇ ਖੂਨ ਸਵਾਰ ਇਨ੍ਹਾਂ 68 ਸਿੰਘਾਂ-ਸਿੰਘਣੀਆਂ ਦਾ ਪਟਿਆਲੇ ਦੇ ਨਾਇਬ ਨਾਜ਼ਿਮ ਨਿਆਜ਼ ਅਲੀ ਵਲੋਂ ਗ੍ਰਿਫਤਾਰ ਕੀਤੇ ਜਾਣ ਦੀ ਗਲ ਦਾ , ਇਹ ਨਾ ਸੰਭਵ ਸੀ ਤੇ ਨਾ ਹੀ ਮੰਨਣਯੋਗ ਤੇ ਨਾ ਹੀ ਪੂਰਾ ਸੱਚ । ਕਿਸੇ ਵੀ ਮਾਮਲੇ ਦੀ ਮਿਸਲ ਨੂੰ ਮਨ-ਚਾਹਿਆ ਤੇ ਅਫਸਰਾਂ ਨੂੰ ਰਾਸ ਬੈਠਵਾਂ ਰੂਪ ਦੇਣਾ ਮੌਕੇ ਦੇ ਅਫਸਰ ਦੇ ਹਥ ਹੁੰਦਾ ਹੈ । ਨਿਆਜ਼ ਅਲੀ ਨੂੰ ਮਲੇਰ ਕੋਟਲੇ ਦੇ ਸਰਕਾਰੀ ਖਜ਼ਾਨੇ ਵਿਚੋਂ ਇਨਾਮ ਦਿਤੇ ਜਾਣ ਦੇ ਖਿਆਲ ਨਾਲ ਹੀ ਉਸ ਦੇ ਸਿਰ ਗ੍ਰਿਫਤਾਰੀ ਦਾ ਸਿਹਰਾ ਬੰਨ੍ਹਿਆ ਗਿਆ ਜਾਪਦਾ ਹੈ ਨਹੀਂ ਤਾਂ ਉਨ੍ਹਾਂ 68 ਵਿਅਕਤੀਆਂ ਦੇ ਸਾਹਮਣੇ ਜਿਨ੍ਹਾਂ ਦੇ ਸਿਰਾਂ ਤੇ ਖੂਨ ਸਵਾਰ ਹੋਵੇ ਤੇ ਜਿਹੜੇ ਹੁਣੇ ਹੀ ਕਟ ਵਢ ਕਰ ਕੇ ਆਏ ਹੋਣ , ਤਿੰਨ ਜਾਂ ਚਾਰ ਸਾਧਾਰਨ ਪੁਲਸੀਏ ਕੁਛ ਅਰਥ ਹੀ ਨਹੀਂ ਰਖਦੇ । ਸਰਦਾਰ ਨਾਹਰ ਸਿੰਘ ਨਿਆਜ਼ ਅਲੀ ਦੀਆਂ ਬਹਾਦਰੀ ਦੀਆਂ ਗਲਾਂ ਨੂੰ ਪਟਿਆਲਾਸ਼ਾਹੀ ਗੱਪਾਂ ਸਮਝਦਾ ਹੋਇਆ ਲਿਖਦਾ ਹੈ , '' ਅਸਲੀਅਤ ਇਹ ਜਾਪਦੀ ਹੈ ਕਿ ਨਿਆਜ਼ ਅਲੀ ਥਾਨੇਦਾਰ ,ਯਾ ਕੋਈ ਹੋਰ ਪੁਲਸੀਆ ਕੂਕਿਆਂ ਦੇ ਰੜ ਪਹੁੰਚਣ ਦੀ ਖਬਰ ਸੁਣ ਕੇ ਡਰਦਾ ਮਾਰਿਆ ਹੋਇਆ ਰਤ ਆਇਆ ਹੀ ਨਹੀਂ ।''41 ਸਭ ਤੋਂ ਵਡੀ ਤੇ ਹੈਰਾਨੀ ਵਾਲੀ ਗਲ ਤਾਂ ਇਹ ਹੈ ਕਿ ਨਿਆਜ਼ ਅਲੀ ਦੇ ਬਿਆਨ ਨੂੰ ਤਾਂ ਕਾਵਨ ਆਪ ਸ਼ੱਕ ਦੀਆਂ ਨਜ਼ਰਾਂ ਨਾਲ ਦੇਖਦਾ ਹੈ ।[42] ਸਾਰੀਆਂ ਸਰਕਾਰੀ ਇਤਲਾਹਾਂ ਤਾਂ ਬਾਗੀਆਂ ਦੇ ਆਤਮਸਮਰਪਣ ਦੀ ਸਾਖ ਭਰਦੀਆਂ ਹਨ[43] ਤੇ ਇਹ ਗਲ ਇਸ ਕਰ ਕੇ ਵੀ ਮੰਨਣ ਯੋਗ ਹੈ ਕਿ ਇਨ੍ਹਾਂ ਸਿੰਘਾਂ ਦਾ ਮੁਢਲਾ ਉਦੇਸ਼ ਕੇਵਲ ਮਲੇਰ ਕੋਟਲਾ ਦੇ ਅਤਿਆਚਾਰੀ ਅਧਿਕਾਰੀਆਂ ਦੀ ਸੁਧਾਈ ਹੀ ਸੀ । ਇਸੇ ਕਰ ਕੇ ਜਥੇ ਦੇ ਮੁਖੀ ਸਰਦਾਰ ਹੀਰਾ ਸਿੰਘ ਨੇ ਆਖਿਆ ਸੀ ,' ਬਾਪੂ ਜੀ ਕਾ ਹੁਕਮ ਏਤਨਾ ਈ ਹੈ !.. ਅਸੀਂ ਤਾਂ ਅਗੇ ਕਖ ਨਹੀਂ ਤੋੜਨਾ ਹੈ । ''[44]

ਮਲੇਰ ਕੋਟਲੇ ਦੇ ਇਸ ਸਾਕੇ ਬਾਰੇ ਲਿਖਦਿਆਂ ਕੁਛ ਲੇਖਕ ਅੰਗਰੇਜ਼ੀ ਫੌਜਾਂ-54 ਨੰਬਰ ਪਲਟਨ ਦੀਆਂ ਦੋ ਕੰਪਨੀਆਂ ਤੇ ਰਾਇਲ ਆਰਟਿਲਰੀ ( ਸ਼ਾਹੀ ਤੋਪਖਾਨਾ) ਨੂੰ - 54 ਨੰਬਰ ਦੀ ਤੀਜੀ ਕੰਪਨੀ ਨਾਲ ਹੀ ਲੁਧਿਆਣੇ ਮੰਗਵਾ ਲਏ ਜਾਣ ਦਾ ਅਕਸਰ ਜ਼ਿਕਰ ਕਰਦੇ ਹਨ। ਸਾਡੀ ਜਾਚੇ ਇਹ ਗੱਲ ਵੀ ਸਹੀ ਨਹੀਂ। ਇਥੇ ਵੀ ਅਸਲੀਅਮ ਲੁਕਾਉਣ ਦਾ ਜਤਨ ਸ਼ਾਇਦ ਇਸ ਕਰ ਕੇ ਕੀਤਾ ਜਾ ਰਿਹਾ ਹੋਵੇ ਕਿ ਸਿਖਾਂ ਨੂੰ ਤੋਪਾਂ ਨਾਲ ਉਡਾਉਣ ਵਾਲੇ ਤੋਪਚੀ ਸਿਖ , ਤੋਪਾਂ ਦੀ ਕਾਵਨ ਵਲੋਂ ਮੰਗ ਕੀਤੇ ਜਾਣ ਦੇ ਕਰੀਬ ਅਧੇ ਘੰਟੇ ਵਿਚ ਤੋਪਾਂ ਪਹੁੰਚਾਉਣ ਵਾਲੇ ਮਹਾਰਾਜਾ ਨਾਭਾ , ਪਟਿਆਲਾ ਤੇ ਜੀਂਦ ਆਦਿ ਵੀ ਸਿਖ ਤੇ ਫੌਜਾਂ ਦੇ ਮਾਲਕ ਵੀ ਇਹੋ ਸਿਖ ਰਾਜੇ ਸਨ ।

ਜੇ ਗਲ ਸਿਖਾਂ ਵਲੋਂ ਸਿਖਾਂ ਨਾਲ ਗਦਾਰੀ ਕਰਨ ਜਾਂ ਅਤਿਆਚਾਰ ਕੀਤੇ ਜਾਣ ਦੇ ਦੋਸ਼ ਤੋਂ ਬਚਾਉਣ ਦੀ ਹੀ ਹੋਵੇ , ਜਿਵੇਂ ਕਿ ਇਸ ਜਤਨ ਬਾਰੇ ਸਾਡਾ ਕਿਆਸ ਹੈ , ਤਦ ਉਸ ਚਿਠੀ ਨੂੰ ਕਿਥੇ ਤੇ ਕਿਵੇਂ ਛੁਪਾਇਆ ਜਾ ਸਕੇਗਾ ਜਿਹੜੀ ਪਟਿਆਲਾ ਦਰਬਾਰ ਵਲੋਂ 19 ਜਨਵਰੀ 1872 ਨੂੰ ਜਾਰੀ ਕੀਤੀ ਗਈ ਸੀ ਤੇ ਜਿਸ ਵਿਚ ਲਿਖਿਆ ਸੀ :"ਇਸ ਲਈ ਹਜੂਰ ਮਹਾਰਾਜਾ ਦੀ ਮਰਜ਼ੀ ਅਨੁਸਾਰ ਕੰਮ ਹੋਣ ਦੇਣ ਲਈ ਸੁ: ਦੇਵਾ ਸਿੰਘ ਚੀਫ ਜੱਜ ਨੂੰ ਆਖਿਆ ਜਾਵੇ ਕਿ ਉਹ ਜ਼ਿਲਿਆਂ ਦੇ ਨਾਜ਼ਮਾਂ ਨੂੰ ਰਿਆਸਤ ਵਿਚੋਂ ਉਨ੍ਹਾਂ ਸਾਰੇ ਕੂਕਿਆਂ ਨੂੰ ਗ੍ਰਿਫਤਾਰ ਕਰਨ ਦੇ ਹੁਕਮ ਦੇਵੇ ਜਿਹੜੇ ਭੈਣੀ ਵਿਖੇ ਓਸ ਮੇਲੇ ਤੇ ਪੰਥ ਦੇ ਲੀਡਰ ਰਾਮ ਸਿੰਘ ਪਾਸ ਗਏ ਸਨ ਉਨ੍ਹਾਂ ਨੂੰ ਉਦੋਂ ਤੱਕ ਨਜ਼ਰਬੰਦ ਰਖਿਆ ਜਾਵੇ ਜਦੋਂ ਤਕ ਅਦਾਲਤ ਇਹ ਨਾ ਮੰਨ ਲਏ ਕਿ ਉਨ੍ਹਾਂ ਨੇ ਇਸ ਬਗਾਵਤ ਵਿਚ ਹਿਸਾ ਨਹੀਂ ਲਿਆ... ਤੇ ਜਿਨ੍ਹਾਂ ਪਿੰਡਾਂ ਵਿਚ ਕੂਕੇ ਹਨ ਉਨ੍ਹਾਂ ਦੀ ਨਿਗਰਾਨੀ ਅਗਲੇ ਹੁਕਮ ਤਕ ਲੰਬਤਦਾਰ ਕਰਨ ਤੇ ਉਨ੍ਹਾਂ ਨੂੰ ਇਹ ਦਸ ਦਿਤਾ ਜਾਵੇ ਕਿ ਜੇ ਕੂਕੇ ਪਿੰਡ ਤੋਂ ਬਾਹਰ ਜਾਣ ਦਿਤੇ ਗਏ ਤਦ ਲੰਬਤਦਾਰ ਜ਼ਿਮੇਵਾਰ ਠਹਿਰਾਏ ਜਾਣਗੇ... ਤੇ ਨਾਜ਼ਮਾਂ ਨੂੰ ਹੁਕਮ ਦਿਤਾ ਜਾਵੇ ਕਿ ਉਨ੍ਹਾਂ ਸਭਨਾਂ ਕੂਕਿਆਂ ਦੀਆਂ ਜਾਇਦਾਦਾਂ ਕੁਰਕੀਆਂ ਜਾਣ ਜਿਨ੍ਹਾਂ ਮਲੌਦ, ਮਲੇਰ ਕੋਟਲਾ ਆਦਿ ਤੇ ਹਮਲੇ ਕੀਤੇ !.. '[45] ਅਸਲੀਅਤ ਤਾਂ ਇਹ ਹੈ ਕਿ ਬਰਤਾਨਵੀ ਸਿਪਾਹੀਆਂ ਨੂੰ ਕੁਛ ਕਰਨਾ ਹੀ ਨਹੀਂ ਪਿਆ ।[46] ਸਿਖ ਤਾਂ ਅੰਗਰੇਜ਼ਾਂ ਦੀ ਮਦਦ ਤੇ ਵਤਨੀ ਭਰਾਵਾਂ ਦੇ ਸੰਘਾਰ ਲਈ ਸਗੋਂ ਇੰਨੇ ਕਾਹਲੇ ਸਨ ਕਿ ਮਹਾਰਾਜਾ ਕਪੂਰਥਲਾ ਤੋਂ ਕਾਵਨ ਨੇ ਮਦਦ ਮੰਗੀ ਵੀ ਨਹੀਂ ਸੀ ਤਦ ਵੀ ਉਹਨੇ ਆਪਣੀ ਫੌਜ ਜਲੰਧਰ ਦੇ ਕਮਿਸ਼ਨਰ ਦੇ ਹਵਾਲੇ ਕਰ ਦਿਤੀ ਸੀ ।[47]

ਸੁਤੰਤਰਤਾ ਪ੍ਰਾਪਤੀ ਪਿਛੋਂ ਦੀਆਂ ਖੋਜਾਂ ਤੇ ਦਸਤਾਵੇਜ਼ਾਂ ਦੀਆਂ ਛਾਣ-ਬੀਣਾਂ ਸਾਕਾ ਮਲੇਰ ਕੋਟਲਾ ਦੀਆਂ ਕਈ ਗੰਢਾਂ ਖੋਲ੍ਹਣ ਵਿਚ ਸਫਲ ਹੋਈਆਂ ਹਨ । ਕਾਵਨ ਨੇ ਮਲੇਰ ਕੋਟਲੇ ਤੇ ਹਮਲਾ ਹੋ ਜਾਣ ਸਮੇਂ , ਜਿਸ ਦਾ ਪਤਾ ਉਹਨੂੰ ਸੂਬਾ ਲਖਾ ਸਿੰਘ ਰਾਹੀਂ ਪਹਿਲਾਂ ਦਿਤਾ ਜਾ ਚੁਕਾ ਸੀ , ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾਉਣ ਦਾ ਪੱਕਾ ਮਨ ਬਣਾ ਲਿਆ ਸੀ । ਬਹੁਤਾ ਖਤਰਾ ਸਮਝ ਕੇ ਉਹਨੇ ਫੌਜੀ ਸਹਾਇਤਾ ਲਈ ਕਮਿਸ਼ਨਰ ਅਗੇ ਪੁਕਾਰ ਕੀਤੀ ਵੀ ਸੀ[48] ਪਰ ਛੇਤੀ ਹੀ ਮਗਰੋਂ ਤੋਪਾਂ ਤੇ ਫੌਜੀ ਸਹਾਇਤਾ ਦੀ ਨੇੜਿਉਂ ਤੇ ਛੇਤੀ ਪ੍ਰਾਪਤੀ ਦੇ ਅਨੁਤੇ ਵਿਚਾਰ ਨੇ ਉਸ ਨੂੰ ਹੌਸਲਾ ਪ੍ਰਦਾਨ ਕੀਤਾ ਜਾਪਦਾ ਹੈ ਜਿਸ ਕਰ ਕੇ ਪੰਜਾਬ ਸਰਕਾਰ ਦੇ ਸਕੱਤਰ ਨੂੰ ਭੇਜੀ ਸੂਚਨਾ ਵਿਚ ਉਹਨੇ ਫੌਜਾਂ ਨਾ ਭੇਜਣ ਦੀ ਬੇਨਤੀ ਕਰ ਦਿਤੀ ਸੀ[49] ਕਿਉਂਕਿ ਪਟਿਆਲਾ , ਨਾਭਾ ਤੇ ਜੀਂਦ ਦੀਆਂ ਸਿਖ ਰਿਆਸਤਾਂ ਨੂੰ ਹੁਕਮ ਭੇਜਣ ਦੇ ਇਕ ਘੰਟੇ ਤੋਂ ਵੀ ਘਟ ਸਮੇਂ ਵਿਚ ਉਹ ਤੋਪਾਂ ਦੀ ਮਲੇਰ ਕੋਟਲੇ ਦੇ ਪੈਰੇਡ ਮੈਦਾਨ ਵਿਚ ਪਹੁੰਚ ਦੇਣ ਦੇ ਸਮਰਥ ਹੋ ਗਿਆ ਸੀ ।

ਜਿਹੜੀ ਫੌਜ ਜਲੰਧਰੋਂ ਜਾਂ ਹੋਰ ਪਾਸਿਆਂ ਤੋਂ ਮੰਗਵਾਈ ਗਈ ਉਹਦੀ ਲੋੜ ਅਸਲ ਵਿਚ ਮਲੇਰ ਕੋਟਲੇ ਨਹੀਂ ਸੀ । ਇਸ ਦਾ ਕਾਰਨ ਹੋਰ ਸੀ । ਲੁਧਿਆਣੇ ਵਿਚ ਅੰਗਰੇਜ਼ਾਂ ਦਾ ਕਿਲਾ ਸੀ ਜਿਸ ਵਿਚ ਸਿਖ

ਫੌਜੀ ਰਖੇ ਗਏ ਸਨ । ਸ਼ਾਇਦ ਇਸੇ ਕਾਰਨ ਲੁਧਿਆਣਾ ਨੂੰ ਅਸੁਰਖਿਅਤ ਸਮਝਿਆ ਗਿਆ ਹੋਵੇ । '' ਲੁਧਿਆਣਾ ਜਿਹੜਾ ਇਸ ਵੇਲੇ ਅਸੁਰਖਿਅਤ ਹੈ,'' ਪੰਜਾਬ ਸਰਕਾਰ ਦੇ ਸਕੱਤਰ ਗ੍ਰਿਫਨ ਨੇ ਲਿਖਿਆ ਸੀ ,'' ਨੂੰ ਜਲੰਧਰੋਂ ਪਿਆਦਾ ਤੇ ਸ਼ਾਹੀ ਤੋਪਖਾਨੇ ਦੀ ਅੱਧੀ ਬੈਟਰੀ ਨਾਲ ਸ਼ਕਤੀਸ਼ਾਲੀ ਬਣਾਇਆ ਜਾਇਗਾ ।'' [50]

ਇਕ ਹੋਰ ਕਾਰਨ ਵੀ ਸੀ । ਰਾਮਗੜ੍ਹ ਵਾਲੇ ਸਰਦਾਰ ਉਤਮ ਸਿੰਘ ਨੇ ਅੰਬਾਲੇ ਦੇ ਕਮਿਸ਼ਨਰ ਫੋਰਸਿਥ ਨਾਲ ਇਕੱਲਿਆਂ ਮੁਲਾਕਾਤ ਕਰ ਕੇ ਲੁਧਿਆਣੇ ਦੇ ਕਿਲੇ ਵਿਚ ਫੌਜੀ ਦਸਤੇ ਰਖੇ ਜਾਣ ਬਾਰੇ ਪੁਛਿਆ । ਕਮਿਸ਼ਨਰ ਨੇ ਅੰਦਾਜ਼ਾ ਜਿਹਾ ਦਸਦਿਆਂ ਕਿਹਾ ਕਿ ਕੁਛ ਸਵਾਰ ਤੇ ਦੋ ਪਿਆਦਾ ਕੰਪਨੀਆਂ ਹੀ ਰਖੇ ਜਾਣ ਦਾ ਵਿਚਾਰ ਹੈ । ਤਦ ਸਰਦਾਰ ਨੇ ਆਖਿਆ ਕਿ ਉਥੇ ਫੌਜੀ ਰਖੇ ਜਾਣੇ ਚਾਹੀਦੇ ਹਨ ਤੇ ਉਹ ਵੀ ਸਿਖ ਨਹੀਂ ਹੋਣੇ ਚਾਹੀਦੇ । ਕਮਿਸ਼ਨਰ ਨੇ ਅਗੋਂ ਪਤਾ ਨਹੀਂ ਕਿਸ ਭਾਵ ਨਾਲ ਕਿਹਾ ਕਿ ਸਿਖ ਤਾਂ ਸਭ ਤੋਂ ਵਧੇਰੇ ਵਫਾਦਾਰ ਫੌਜੀ ਹਨ । ਇਸ ਤੇ ਸਰਦਾਰ ਨੇ ਨੇੜ ਪੁਆਹੇ ਦੇ ਪਿੰਡਾਂ ਵਿਚ ਨਾਮਧਾਰੀਆਂ ਦੇ ਹੱਕ ਵਿਚ ਗੱਲਾਂ ਹੋਣ ਦੀ ਭਿਣਕ ਉਸ ਦੇ ਕੰਨੀਂ ਪਾਈ । [51] ਮਹਾਰਾਜਾ ਪਟਿਆਲਾ ਦਾ ਸਬੰਧੀ ਤੇ ਸਿਖ ਸਰਦਾਰ ਹੋਣ ਕਰ ਕੇ ਕਮਿਸ਼ਨਰ ਉਸ ਦੀ ਗੱਲ ਨੂੰ ਧਿਆਨਯੋਗ ਮੰਨਦਾ ਸੀ । ਫੌਜਾਂ ਇਸ ਲਈ ਵੀ ਜ਼ਰੂਰੀ ਸਮਝੀਆਂ ਗਈਆਂ ਜਾਪਦੀਆਂ ਹਨ । ਚੌਧਵੀਂ ਦੇਸੀ ਪਿਆਦਾ ਫੌਜ ਰਾਵਲਪਿੰਡੀ ਨੂੰ ਤੋਰੀ ਤਾਂ ਅਜਿਹੇ ਕਾਰਨਾਂ ਕਰ ਕੇ ਹੀ ਗਈ ਸੀ ਪਰ ਅਲਾਹਾਬਾਦ ਦੇ ਪਾਇਉਨੀਅਰ[52] ਨੇ ਪੱਜ ਪਾਇਆ ਕਿ ਉਥੇ ਸੜਕ ਬਣਾਉਣ ਲਈ ਇਸ ਫੌਜ ਦੀ ਲੋੜ ਸੀ ਤੇ ਇਸ ਪਾਜ ਨੂੰ ਉਘੇੜਦਿਆਂ ਦਿਲੀ ਦਾ ਇਕ ਅਖਬਾਰ ਬੜੇ ਵਿਸਥਾਰ ਵਿਚ ਗਿਆ । ਉਸ ਅਨੁਸਾਰ ਅਸਲੀਅਤ ਇਹ ਸੀ ਕਿ ਇਕ ਫੌਜੀ ਸੰਧਿਗਧ ਕੂਕੇ ਫਕੀਰ ਨਾਲ ਗਲਾਂ ਕਰਦਾ ਫਿਲੌਰ ਦੇ ਕਿਲੇ ਦੀ ਗਾਰਦ ਦੇ ਇਕ ਸਿਪਾਹੀ ਨੇ ਫੜ ਲਿਆ ਸੀ । ਇਸ ਫੌਜ ਦੇ ਸਿਪਾਹੀਆਂ ਦੀ ਬਹੁਤੀ ਭਰਤੀ ਉਨ੍ਹਾਂ ਜ਼ਿਲਿਆਂ ਵਿਚੋਂ ਹੋਈ ਸੀ ਜਿਹੜੇ ਕੂਕਿਆਂ ਦੇ ਗੜ੍ਹ ਸਨ ਤੇ ਸਿਖਾਂ ਦੀ ਫੌਜ ਨੂੰ ਲੁਧਿਆਣੇ ਰਹਿਣ ਦੇਣਾ ਮੂਰਖਤਾ ਸਮਝੀ ਗਈ ਸੀ ।[53]

ਨਾਮਧਾਰੀ ਇਤਿਹਾਸ ਦੇ ਸਬੰਧ ਵਿਚ ਸਾਨੂੰ ਇਹ ਗਲ ਵੀ ਧਿਆਨ ਵਿਚ ਰਖਣੀ ਬਣਦੀ ਹੈ ਕਿ ਭਾਵੇਂ ਹੋਰ ਸਮਕਾਲੀ ਲਿਖਤੀ ਗਵਾਹੀਆਂ ਦੀ ਥੁੜ ਹੋਣ ਕਾਰਨ ਆਮ ਇਤਿਹਾਸਕਾਰਾਂ ਵਲੋਂ ਬਰਤਾਨਵੀ ਸਰਕਾਰੀ ਰਿਕਾਰਡ ਨੂੰ ਖੋਜ ਦਾ ਆਧਾਰ ਤਾਂ ਬਣਾਇਆ ਜਾਂਦਾ ਹੈ ਪਰ ਉਹ ਸਾਰੇ ਦਾ ਸਾਰਾ ਸੱਚਾ ਵੀ ਨਹੀਂ ਤੇ ਇਸੇ ਕਰ ਕੇ ਸਾਰਾ ਭਰੋਸੇਯੋਗ ਵੀ ਨਹੀਂ ।[54] ਦੇਗ ਵਿਚੋਂ ਦਾਣਾ ਟੋਹਣ ਲਈ ਅੰਬਾਲੇ ਦੇ ਕਮਿਸ਼ਨਰ ਫੋਰਸਿਥ ਦੀ ਕਾਰਵਾਈ ਦੀ ਗਲ ਹੀ ਲੈ ਲਈ ਜਾਵੇ । ਉਹਨੇ 18 ਜਨਵਰੀ 1872 ਨੂੰ 16 ਸਿੰਘ ਤੋਪਾਂ ਨਾਲ ਉਡਵਾ ਕੇ ਉਨ੍ਹਾਂ ਵਾਸਤੇ ਮਿਸਲ ਵਿਚ ਸ਼ਬਦ 'ਫਾਹੇ ਲਾਏ ਗਏ ' ਦਾ ਪ੍ਰਯੋਗ ਕੀਤਾ ਕਿਉਂ ਕਿ ਫਾਹੇ ਲਾਏ ਜਾਣ ਤੇ ਤੋਪਾਂ ਨਾਲ ਉਡਾਏ ਜਾਣ ਵਿਚ ਕਾਨੂੰਨੀ ਪਖੋਂ ਕਾਫੀ ਅੰਤਰ ਹੈ ਤੇ ਇਸ ਦਾ ਸਰਕਾਰ ਤੇ ਪ੍ਰਭਾਵ

ਕਾਵਨ ਵਲੋਂ ਕੀਤੀ ਗਈ ਕਾਰਵਾਈ ਦੇ ਪ੍ਰਭਾਵ ਦੇ ਮੁਕਾਬਲੇ ਕਾਫੀ ਨਰਮ ਰਹਿਣ ਦੀ ਸੰਭਾਵਨਾ ਸੀ । ਫੋਰਸਿਥ ਦੀ ਇਸ ਚਤਰ ਕਾਢ ਕਾਰਨ ਇਹ 16 ਸਿੰਘ ਸਰਕਾਰ ਦੀਆਂ ਨਜ਼ਰਾਂ ਵਿਚ ਉਦੋਂ ਤਕ ਫਾਹੇ ਲਗ ਕੇ ਸ਼ਹੀਦ ਹੋਏ ਹੀ ਮੰਨੇ ਜਾਂਦੇ ਰਹੇ ਜਦੋਂ ਤਕ ਉਚ ਅਧਿਕਾਰੀਆਂ ਨੂੰ ਅਸਲੀਅਤ ਦੀ ਭਿਣਕ ਪੈ ਜਾਣ ਤੇ ਫੋਰਸਿਥ ਦੀ ਜਵਾਬ ਤਲਬੀ ਨਾ ਕੀਤੀ ਗਈ [55] ਤੇ ਉਹਨੇ ਆਪ ਇਸ ਗਲ ਦਾ ਇਕਬਾਲ ਨਾ ਕਰ ਲਿਆ ਕਿ ਉਹ 16 ਵਿਅਕਤੀ ਵੀ ਤੋਪਾਂ ਨਾਲ ਹੀ ਉਡਾਏ ਗਏ ਸਨ ।[56]

ਇਸੇ ਤਰ੍ਹਾਂ ਹੀ ਕਾਵਨ ਨੇ ਮਿਸਲ ਪੂਰਤੀ ਲਈ ਤੇ ਸਰਕਾਰੀ ਨਜ਼ਰਾਂ ਵਿਚ ਆਪਣੇ ਆਪ ਨੂੰ ਕਾਨੂੰਨ ਅਨੁਸਾਰੀ ਸਿਧ ਕਰਨ ਲਈ ਬਾਗੀਆਂ ਨੂੰ ਤੋਪਾਂ ਨਾਲ ਬੰਨ੍ਹੇ ਜਾਣ ਦੀ ਗੱਲ ਤਾਂ ਲਿਖ ਦਿਤੀ ਪਰ ਉਸ ਨੇ ਇਹ ਕਿਤੇ ਵੀ ਨਹੀਂ ਲਿਖਿਆ ਕਿ ਇਸ ਮੌਕੇ ਉਸ ਦੀ ਮੇਮ ਵੀ ਉਥੇ ਮੌਜੂਦ ਸੀ ਕਿਉਂਕਿ ਸਰਕਾਰੀ ਤੇ ਕਾਨੂੰਨੀ ਤੌਰ ਤੇ ਉਸ ਦਾ ਉਥੇ ਹੋਣਾ ਉਚਿਤ ਨਹੀਂ ਸੀ ਠਹਿਰਾਇਆ ਜਾ ਸਕਦਾ ਜਦ ਕਿ ਉਸ ਦੀ ਇਹ ਮੇਮ ਹੀ ਬਿਸ਼ਨ ਸਿੰਘ ਵਲੋਂ ਕਾਵਨ ਨੂੰ ਉਹ ਖਤਰਾ ਪਾਏ ਜਾਣ ਲਈ ਜ਼ਿਮੇਵਾਰ ਸੀ ਜਿਸ ਖਤਰੇ ਦਾ ਜ਼ਿਕਰ ਉਹਨੇ ਆਪਣੀ 17 ਜਨਵਰੀ ਦੀ ਰਿਪੋਰਟ ਵਿਚ ਕੀਤਾ ਹੈ ।

ਹੁਣ ਤੋਪ ਕਿਰਿਆ ਦੀ ਗਲ ਕਰ ਲਈ ਜਾਵੇ । ਸਿਖ ਰਿਆਸਤਾਂ ਤੋਂ ਨੌਂ ਤੋਪਾਂ ਮਲੇਰ ਕੋਟਲਾ ਦੇ ਪਰੇਡ ਮੈਦਾਨ ਵਿਚ ਪਹੁੰਚੀਆਂ ਸਨ ਜਿਨ੍ਹਾਂ ਵਿਚੋਂ ਦੋਂਹ ਨੂੰ ਤਾਂ ਅਹਿਲਕਾਰਾਂ ਦੀ ਸੁਰਖਿਆ ਲਈ ਰਾਖਵੀਆਂ ਰਖਿਆ ਗਿਆ ਸੀ ਤੇ ਸਤ ਤੋਪਾਂ ਨਾਮਧਾਰੀਆਂ ਨੂੰ ਸ਼ਹੀਦ ਕਰਨ ਲਈ ਵਰਤੀਆਂ ਗਈਆਂ । ਸਿੰਘ ਉਦੋਂ ਅਜੇ ਇਸਨਾਨ ਕਰਨ ਪਿਛੋਂ ਆਪਣੇ ਨਿਤਕਰਮ ਤੋਂ ਵਿਹਲੇ ਨਹੀਂ ਸਨ ਹੋਏ ਜਦ ਤੋਪਚੀ ਨੂੰ ਤੋਪ ਚਲਾਉਣ ਦਾ ਹੁਕਮ ਹੋ ਗਿਆ । ਸਿਟਾ ਕੀ ਨਿਕਲਿਆ ? " ਤਿੰਨ ਫੇਰੀ ਬਤੀ ਲਾਈ ਤੋਪ ਪਲੀਤਾ ਚੱਟ ਗਈ । "[57] ਜਦੋਂ ਸਿੰਘਾਂ ਨੇ ਅਰਦਾਸ ਕਰ ਕੇ ਨਿਤਕਰਮ ਦਾ ਭੋਗ ਪਾਇਆ ਅਤੇ ਕਾਵਨ ਨੂੰ ਤੋਪ ਚਲਾਉਣ ਦਾ ਹੁਕਮ ਦੇਣ ਲਈ ਆਖਿਆ ਤਦ ਤੋਪਾਂ ਚਲੀਆਂ । ਇਹ ਕਾਨੂੰਨ ਦੀ ਆਮ ਪ੍ਰਸਿੱਧ ਤੇ ਲੋਕਾਂ ਦੇ ਮੂੰਹ ਚੜ੍ਹੀ ਗਲ ਹੈ ਕਿ ਜੇ ਤੋਪ ਤਿੰਨ ਵਾਰ ਨਾ ਚਲੇ ਜਾਂ ਪਲੀਤਾ ਚੱਟ ਜਾਏ ਤਾਂ ਉਡਾਇਆ ਜਾਣ ਵਾਲਾ ਵਿਅਕਤੀ ਬਰੀ ਕਰ ਦਿਤਾ ਜਾਂਦਾ ਸੀ । ਉਸ ਹਿਸਾਬ ਆਪਣੇ ਹੀ ਕਾਨੂੰਨ ਅਨੁਸਾਰ ਕਾਵਨ ਝੂਠਾ ਹੋ ਚੁਕਾ ਸੀ ।ਇਸ ਝੂਠੇ ਹੋਣ ਵਾਲੀ ਗਲ ਵਲ ਨਾਮਧਾਰੀ ਲਿਖਤਾਂ ਵਿਚੋਂ ਸੰਕੇਤ ਮਿਲਦਾ ਹੈ ਪਰ ਕਾਵਨ ਨੇ ਕਿਤੇ ਵੀ ਤੋਪ ਦੇ ਪਲੀਤਾ ਚੱਟ ਜਾਣ ਦੀ ਗੱਲ ਦਾ ਨਾਂ ਭੋਗ ਵੀ ਨਹੀਂ ਪਾਇਆ ਕਿਉਂਕਿ ਇਕ ਪਾਸੇ ਉਹਨੇ ਇਹ ਦ੍ਰਿੜ ਇਰਾਦਾ ਕੀਤਾ ਹੋਇਆ ਸੀ ਕਿ ਉਹਨੇ ਨਾਮਧਾਰੀ ਕਿਸੇ ਵੀ ਹਾਲਤ ਵਿਚ ਛਡਣੇ ਨਹੀਂ । [58] ਇਥੋਂ ਤਕ ਕਿ ਉਹਨੇ ਆਪਣੇ ਅਫਸਰ ਕਮਿਸ਼ਨਰ ਦਾ ਹੁਕਮ ਵੀ ਅਦੂਲਦਿਆਂ ਉਸ ਵਲੋਂ ਮਨਾਹੀ ਦੇ ਹੁਕਮ ਦਾ ਭੇਜਿਆ ਰੁਕਾ ਜੇਬ ਵਿਚ ਪਾ ਲਿਆ ਸੀ ।[59] ਦੂਜੇ ਪਾਸੇ ਸਿੰਘ ਵੀ ਸ਼ਹੀਦ ਹੋਣ ਦੇ ਖਿਆਲ ਨਾਲ ਆਏ ਸਨ । ਤੋਪਾਂ ਚਲ ਪਈਆਂ ਤੇ ਸਿੰਘ ਸ਼ਹੀਦ ਹੋਣੇ ਸ਼ੁਰੂ ਹੋ ਗਏ ।

ਸ਼ਹੀਦੀ ਦੇ ਇਸ ਢੰਗ ਬਾਰੇ ਹੀ ਕਾਫੀ ਵਾਦ ਵਿਵਾਦ ਚਲ ਰਿਹਾ ਹੈ । ਕੁਝ ਲੋਕਾਂ ਦਾ ਕਹਿਣਾ ਹੈ ਕਿ ਕੂਕਿਆਂ ਨੂੰ ਤੋਪਾਂ ਨਾਲ ਬੰਨ੍ਹ ਕੇ ਉਡਾਇਆ ਗਿਆ ਸੀ ਤੇ ਕੁਛ ਇਸ ਵਿਚਾਰ ਦੇ ਹਾਮੀ ਹਨ ਕਿ ਕੂਕੇ ਤੋਪਾਂ ਅਗੇ ਆਪ ਆਉਂਦੇ ਸਨ । ਇਕ ਸਮਕਾਲੀ ਲੇਖਕ ਭਾਈ ਸੰਤੋਖ ਸਿੰਘ , ਕਰਤਾ ਸਤਿਗੁਰੂ ਬਿਲਾਸ , ਦੇ ਸ਼ਬਦਾਂ ਵਿਚ " ਬਿਲੇ ਨੇ ਨੀਚ ਕੋ ਕਹਾ ਕਿ ਇਨ ਕੋ ਰੱਸੇ ਪਾਇਕੇ ਅਗੇ ਖੜ੍ਹੇ ਕਰੋ । ਸਿੰਘਾਂ ਨੇ ਕਿਹਾ ਕਿ ਪਰੇ ਹੋਇ ਜਾ , ਅਸੀਂ ਆਪੇ ਈ ਜਾਇ ਖੜੋਵਾਂਗੇ । ਅੱਗੇ ਜਾਇ ਖੜ੍ਹੇ ਹੋਏ ਹੱਲਾ ਕਰ ਕੇ । ਬਿਲਿ ਨੇ ਕਿਹਾ ਪੀਠ ਕਰੋ । ਸਿੰਘਾਂ ਬੋਲਾ ਕੀਤਾ ਪੀਠ ਨਹੀਂ ਕਰਾਂਗੇ ਸਨਮੁਖ ਹੋਇਕੇ ਚੜ੍ਹੇਂਗੇ । ਸਾਹਮਣੇ ਛਾਤੀਆਂ ਡਾਹ ਕੇ ਖੜ੍ਹੇ ਹੋਏ ਹੌਸਲਿਆਂ ਵਾਲੇ ਸਿੰਘ ।"[61]

ਨਾਮਧਾਰੀ ਸ਼ਹੀਦਾਂ ਬਾਰੇ ਗਲਤ ਬਿਆਨੀਆਂ ਦਾ ਇਕ ਕਾਰਨ ਇਸ ਸਾਕੇ ਦਾ ਕੋਈ ਚਸ਼ਮਦੀਦ ਗਵਾਹ ਨਾ ਹੋਣਾ ਜਾਂ ਅਜਿਹੀਆਂ ਗਵਾਹੀਆਂ ਦਾ ਪ੍ਰਗਟ ਨਾ ਹੋਣਾ ਵੀ ਸਮਝਿਆ ਜਾਂਦਾ ਹੈ ।

ਚਸ਼ਮਦੀਦ ਗਵਾਹ ਨੇ ਕਿਸੇ ਘਟਨਾ ਨੂੰ ਦੇਖਣ ਸਮੇਂ ਉਸ ਤੋਂ ਜਿਹੋ ਜਿਹਾ ਪ੍ਰਭਾਵ ਗ੍ਰਹਿਣ ਕੀਤਾ ਉਹੋ ਜਿਹਾ ਪ੍ਰਤੀਕਰਮ ਉਸ ਦੇ ਮਨ ਵਿਚ ਪੈਦਾ ਹੁੰਦਾ ਹੈ ਤੇ ਉਸ ਨੂੰ ਸਾਂਝਿਆਂ ਕਰਨ ਸਮੇਂ ਜਾਂ ਉਸ ਸਮੇਂ ਲਿਖਤੀ ਰੂਪ ਦੇਣ ਲਗਿਆਂ ਸੁਤੇ ਸਿੱਧ ਹੀ ਉਹੋ ਕੁਛ ਪ੍ਰਗਟ ਹੋ ਜਾਂਦਾ ਹੈ । ਇਸ ਲਈ ਕਿਸੇ ਵੀ ਘਟਨਾ ਦੇ ਵੇਰਵੇ ਜਾਂ ਬਾਰੀਕੀਆਂ ਪ੍ਰਗਟ ਕਰਨ ਲਈ ਇਸ ਕਿਸਮ ਦੀ ਗਵਾਹੀ ਦੀ ਭੂਮਿਕਾ ਕੇਵਲ ਪ੍ਰਸੰਸਾਯੋਗ ਹੀ ਨਹੀਂ ਸਗੋਂ ਅਤਿ ਲੋੜੀਂਦੀ ਵੀ ਹੁੰਦੀ ਹੈ ਜੋ ਕਿਸੇ ਕੌਮ ਦਾ ਸਚਾ,ਨਿਗਰ ਤੇ ਉਸਾਰੂ ਇਤਿਹਾਸ ਰਚਣ ਵਿਚ ਲੋੜ੍ਹੇ ਦੀ ਸਹਾਈ ਹੁੰਦੀ ਹੈ । ਕਈ ਵਾਰ ਤਾਂ ਇਹ ਸਗੋਂ ਸਰਕਾਰੀ ਤੌਰ ਤੇ ਲਿਖੇ ਜਾਂ ਲਿਖਵਾਏ ਗਏ ਇਤਿਹਾਸ ਨੂੰ ਜੇ ਸਮੁਚੇ ਰੂਪ ਵਿਚ ਬਦਲ ਕੇ ਵੀ ਰਖ ਦੇਵੇ ਤਾਂ ਕੋਈ ਅਸਚਰਜ ਜਨਕ ਜਾਂ ਅਣਹੋਣੀ ਗਲ ਨਹੀਂ ਸਮਝੀ ਜਾਣੀ ਚਾਹੀਦੀ । ਅੰਮ੍ਰਿਤਸਰ ਦੇ ਬੂਚੜਬਧ ਕਾਂਡ ਦੇ ਸਰਕਾਰੀ ਰਿਕਾਰਡ ਵਿਚਲੇ ਇਤਿਹਾਸ ਨੂੰ ਅੰਗਰੇਜ਼ਾਂ ਤੇ ਭਾਰਤੀਆਂ ਦੀਆਂ ਸਮਕਾਲੀ ਗਵਾਹੀਆਂ ਦੇ ਆਧਾਰ ਤੇ ਹੀ ਬਦਲੇ ਜਾਣ ਦੀ ਉਦਾਹਰਣ ਬਹੁਤ ਢੁਕਵੀਂ ਹੈ।[62]

ਮਲੇਰ ਕੋਟਲਾ ਵਿਚ ਹੋਏ ਇਸ ਨਰਸੰਘਾਰ ਦੇ ਫਲਸਰੂਪ ਮਲੇਰ ਕੋਟਲੇ ਦੀ ਧਰਤੀ ਸ਼ਹੀਦਾਂ ਦੇ ਖੂਨ ਨਾਲ ਸਿੰਜੀ ਹੀ ਨਹੀਂ ਗਈ ਸਗੋਂ ਇਕ ਤਰ੍ਹਾਂ ਨਾਲ ਖੂਨ ਦਾ ਉਥੇ ਹੜ੍ਹ ਵਗਿਆ । ਜਿਸ ਪੈਰੇਡ ਮੈਦਾਨ ਵਿਚ ਇਹ ਖੂਨ ਡੁਲ੍ਹਿਆ ਉਸਨੂੰ ਲੋਕੀ ਹੁਣ ਤਕ ਕੂਕਿਆਂ ਦਾ ਰੱਕੜ ਕਹਿ ਕੇ ਯਾਦ ਕਰਦੇ ਹਨ ਤੇ 1872 ਤੋਂ ਲੈ ਕੇ ਲੋਕਾਂ ਵਿਚ ਇਸ ਥਾਂ ਦਾ ਇੰਨਾਂ ਡਰ ਤੇ ਸਹਿਮ ਪਿਆ ਰਿਹਾ ਕਿ ਪੌਣੀ ਸਦੀ ਤਕ ਉਹ ਉਧਰੋਂ ਲੰਘਣੋ ਵੀ ਝਿਝਕਦੇ ਰਹੇ । ਜ਼ਿਲਾ ਪੁਲਸ ਕਪਤਾਨ ਮੇਜਰ ਪਰਕਿਨਜ਼ ਨੇ ਉਥੇ ਕੂਕਿਆਂ ਦੇ 'ਕੂਹਣੀਆਂ ਤਕ ਡੂੰਘੇ ਖੂਨ ਵਿਚ' ਹੋਣ ਦਾ ਸੰਕੇਤ ਆਪਣੀ ਰਿਪੋਰਟ ਵਿਚ ਦਿਤਾ ਹੈ ।[63]

ਇਸ ਨਰਸੰਘਾਰ ਦਾ ਇਕ ਪਖ ਜੋ ਹੁਣ ਤਕ ਰੌਸ਼ਨੀ ਵਿਚ ਨਹੀਂ ਆ ਸਕਿਆ ਤੇ ਜਿਸ ਦੇ

ਫਲਸਰੂਪ ਇਸ ਮਹਾਨ ਘਟਨਾ ਬਾਰੇ ਕਈ ਭਰਮ ਭੁਲੇਖੇ ਪਏ ਰਹੇ ਹਨ ਉਹ ਹੈ ਇਸ ਹਤਿਆਕਾਂਡ ਦੇ ਚਸ਼ਮਦੀਦ ਗਵਾਹਾਂ ਦੇ ਪ੍ਰਤੀਕਰਮ ਤੇ ਉਨ੍ਹਾਂ ਵਿਚ ਲੁਪਤ ਸਭ ਤੋਂ ਵਧ ਭਰੋਸੇਯੋਗ ਤੇ ਇਤਿਹਾਸਕ ਮਹਤਵ ਦੀ ਗਵਾਹੀ ।

ਇਹ ਨਿਰਵਿਵਾਦ ਸਚ ਹੈ ਕਿ ਗੁਲਾਮ ਭਾਰਤ ਵਿਚ ਵਾਪਰੀ ਹਰ ਘਟਨਾ ਨੂੰ ਅੰਗਰੇਜ਼ ਸ਼ਾਸਕਾਂ ਨੇ ਆਪਣੀ ਐਨਕ ਵਿਚੋਂ ਦੀ ਤਕਿਆ ਤੇ ਆਪਣੇ ਵਲੋਂ ਕੀਤੀ ਗਈ ਹਰ ਕਾਰਵਾਈ ਨੂੰ ਆਪਣੇ ਦ੍ਰਿਸ਼ਟੀਕੋਣ ਤੋਂ ਹੀ ਪੇਸ਼ ਕੀਤਾ । ਇਹ ਉਂਜ ਹਰ ਸਰਕਾਰ , ਚਾਹੇ ਉਹ ਸੁਤੰਤਰ ਭਾਰਤ ਦੀ ਹੀ ਕਿਉਂ ਨਾ ਹੋਵੇ , ਦੀ ਨੀਤੀ ਦਾ ਇਕ ਹਿਸਾ ਹੀ ਹੁੰਦੀ ਹੈ ਜੋ ਸੁਭਾਵਕ ਪ੍ਰਕਿਰਿਆ ਸਮਝੀ ਜਾਂਦੀ ਹੈ । ਅੰਗਰੇਜ਼ ਇਸ ਕਲਾ ਵਿਚ ਬਹੁਤੇ ਨਿਪੁੰਨ ਸਨ । ਸੁਤੰਤਰ ਭਾਰਤ ਦੇ ਸ਼ਾਸਕਾਂ ਦਾ ਵਡਾ ਹਿਸਾ ਉਨ੍ਹਾਂ ਜਾਂ ਉਨ੍ਹਾਂ ਦੀ ਨੀਤੀ ਦਾ ਵਿਦਿਆਰਥੀ ਰਿਹਾ ਹੋਣ ਕਾਰਨ, ਉਨ੍ਹਾਂ ਦੇ ਮੇਚੇ ਨੂੰ ਪਹੁੰਚਣ ਦੇ ਆਹਰ ਵਿਚ ਰਿਹਾ ਹੀ ਨਜ਼ਰ ਆਉਂਦਾ ਹੈ ।

ਅੰਗਰੇਜ਼ ਸ਼ਾਸਕਾਂ ਵਲੋਂ ਬਹੁਤੀਆਂ ਕਾਰਵਾਈਆਂ ਇਸ ਢੰਗ ਨਾਲ ਕੀਤੀਆਂ ਗਈਆਂ ਕਿ ਬਹੁਤੇ ਮਾਮਲਿਆਂ ਵਿਚ ਅਸਲ ਮੁੱਦਾ ਹੀ ਖਤਮ ਹੋ ਗਿਆ । ਨਾ ਰਹੇ ਬਾਂਸ ਤੇ ਨਾ ਵਜੇ ਬਾਂਸਰੀ । ਪਰ ਬਾਂਸਰੀ ਵਜਾਉਣ ਵਾਲੇ ਵੀ ਕਿਸੇ ਨਾ ਕਿਸੇ ਤਰ੍ਹਾਂ ਕੋਈ ਨਾ ਕੋਈ ਪੋਰੀ ਲਭ ਹੀ ਲੈਂਦੇ ਹਨ ਜਾਂ ਫਿਰ ਕੁਦਰਤ ਹੀ ਕਿਸੇ ਚੀਜ਼ ਦਾ ਬੀਜ ਨਾਸ ਨਾ ਹੋਣ ਦੇਣ ਦੇ ਆਪਣੇ ਸਿਧਾਂਤ ਦੀ ਪਾਲਣਾ ਕਰਦਿਆਂ ਕਿਸੇ ਢੰਗ ਨਾਲ ਉਸਦਾ ਥੋੜ੍ਹਾ ਬਹੁਤਾ ਬੀਜ ਬਚਾ ਦਿੰਦੀ ਹੈ ਜਿਸ ਕਰ ਕੇ ਚੰਗੇ ਪਕੇ ਪ੍ਰਬੰਧ ਕਰਨ ਦੇ ਬਾਵਜੂਦ ਵੀ ਉਸ ਵਿਚੋਂ ਵਾਧੇ ਘਾਟੇ ਦੀ ਸੂੰਧਕ ਲਗਣੀ ਸੰਭਵ ਹੋ ਜਾਂਦੀ ਹੈ । ਇਹੋ ਗੱਲ ਨਾਮਧਾਰੀਆਂ ਦੇ ਇਸ ਖੂਨੀ ਕਾਂਡ ਤੇ ਵੀ ਲਾਗੂ ਹੁੰਦੀ ਹੈ। ਅੰਗਰੇਜ਼ਾਂ ਬਾਰੇ ਆਮ ਪ੍ਰਭਾਵ ਇਹੋ ਹੈ ਕਿ ਉਹ ਝੂਠ ਸਨ ਨਹੀਂ ਬੋਲਦੇ ਪਰ ਭਾਰਤ ਵਿੱਚ ਅੰਗਰੇਜੀ ਸਾਸਨ ਕਾਲ ਦੀਆਂ ਸਰਕਾਰੀ ਮਿਸਲਾਂ, ਲਿਖਤਾ ਤੇ ਰੋਜਨਾਮਚਿਆਂ ਤੋਂ ਇਹ ਮਨੌਤ ਝੂਠੀ ਹੁੰਦੀ ਹੈ ਤੇ ਕੋਈ ਵੀ ਨਿਰਪੱਖ ਤੇ ਸੋਘਾ ਪਾਠਕ ਇਸ ਸਿਟੇ ਤੇ ਪਹੁੰਚੇਗਾ ਕਿ ਉਹ ਜਿਹੜਾ ਝੂਠ ਬੋਲਦੇ ਸਨ ਉਹ ਹੁੰਦਾ ਸਚ ਨੂੰ ਮਾਤ ਪਾਉਣ ਵਾਲਾ ਸੀ । ਮਲੇਰ ਕੋਟਲੇ ਦੇ ਸਾਕੇ ਨਾਲ ਸਬੰਧਤ ਬਹੁਤੇ ਤਥ ਉਨ੍ਹਾਂ ਦੀਆਂ ਲਿਖਤਾਂ ਵਿਚੋਂ ਜਾਂ ਅਲੋਪ ਹਨ ਜਾਂ ਭ੍ਰਿਸ਼ਟ ਰੂਪ ਵਿਚ ਵਿਦਮਾਨ ਹਨ । ਜੇ ਚਸ਼ਮਦੀਦ ਗਵਾਹਾਂ ਦੀਆਂ ਗਵਾਹੀਆਂ ਨੇ ਉਨ੍ਹਾਂ ਦਾ ਪਰਦਾ ਨਾ ਪਾਤਿਆ ਹੁੰਦਾ ਤਾਂ ਇਤਿਹਾਸ ਦੇ ਸੁਨਹਿਰੀ ਪੰਨਿਆਂ ਤੇ ਬਹੁਤ ਸਾਰੇ ਕਾਲੇ ਪ੍ਰਸ਼ਨ ਅਮਿਟ ਹੀ ਰਹਿ ਜਾਂਦੇ । ਕਾਵਨ ਹੀ ਸੱਚਾ ਹੁੰਦਾ ਤਾਂ ਪੜਤਾਲ ਸ਼ੁਰੂ ਹੋਣ ਤੇ ਆਪਣੇ ਬਿਆਨ ਬਦਲਣ ਦੀ ਆਗਿਆ ਕਿਉਂ ਮੰਗਦਾ ?[64]

ਮਲੇਰ ਕੋਟਲੇ ਦੇ ਇਸ ਸਾਕੇ ਨੂੰ ਅਖੀਂ ਦੇਖਣ ਵਾਲੇ ਲੋਕਾਂ ਦੀਆਂ ਕਈ ਸ਼੍ਰੇਣੀਆਂ ਸਨ । ਇਕ ਨਿਰੋਲ ਤਮਾਸ਼ਬੀਨ ਜੋ ਦਹਿਸ਼ਤ ਫੈਲਾਉਣ ਦੇ ਮੰਤਵ ਨਾਲ ਸਰਕਾਰ ਵਲੋਂ ਪਿਟਵਾਏ ਢੰਢੋਰੇ ਦੇ ਉਤਰ ਵਿਚ ਕੂਕਿਆਂ ਨੂੰ ਤੋਪਾਂ ਦੇ ਗੋਲਿਆਂ ਨਾਲ ਤੂੰਬੇ ਤੂੰਬੇ ਹੋ ਕੇ ਉਡਦਿਆਂ ਦੇਖਣ ਦੀ ਉਤਸੁਕਤਾ ਨਾਲ ਸੈਂਕੜਿਆਂ ਦੀ

ਗਿਣਤੀ ਵਿਚ ਆਏ ਹੋਣਗੇ । ਉਂਜ ਇਨ੍ਹਾਂ ਦੀ ਪੱਕੀ ਗਿਣਤੀ ਕਿਸੇ ਵੀ ਸ੍ਰੋਤ ਤੋਂ ਨਹੀਂ ਮਿਲਦੀ । ਗਿ: ਗਿਆਨ ਸਿੰਘ ਨੇ ਦਰਸ਼ਕਾਂ ਦੀ ਗਿਣਤੀ ਕਰਦਿਆਂ 'ਅਪਾਰ' ਸ਼ਬਦ ਦਾ ਪ੍ਰਯੋਗ ਕੀਤਾ ਹੈ । ਇਸ ਸਾਕੇ ਸਬੰਧੀ ਪ੍ਰਤੀਕਰਮ ਉਨ੍ਹਾਂ ਦੇ ਮਨਾਂ ਵਿਚ ਵੀ ਪ੍ਰਗਟ ਹੋਏ ਹੋਣਗੇ ਪਰ ਅਜਿਹੇ ਵਿਅਕਤੀਆਂ ਕੋਲੋਂ ਕਿਸੇ ਲਿਖਤੀ ਗਵਾਹੀ ਦੀ ਆਸ ਕਰਨੀ ਬਣਦੀ ਨਹੀਂ ਤੇ ਨਾ ਹੀ ਅਜੇ ਅਜਿਹਾ ਕੋਈ ਸ੍ਰੋਤ ਸਾਹਮਣੇ ਆਇਆ ਹੈ ।

ਰਤ ਪਿੰਡ ਦੇ ਇਕ ਵਿਅਕਤੀ ਮੁਨਸ਼ੀ ਰਾਮ ਦਾ ਹਵਾਲਾ ਵੀ ਪੜ੍ਹਨ ਵਿਚ ਆਇਆ ਹੈ ਜਿਸ ਨੇ 1872 ਵਿਚ ਆਪਣੀ ਉਮਰ ਲਗਪਗ ਪੰਝੀ ਸਾਲ ਲਿਖ ਕੇ ਆਪਣੀ ਵਹੀ ਵਿਚ ਇਹ ਪ੍ਰਭਾਵ ਦਰਜ ਕੀਤਾ ਦਸਿਆ ਜਾਂਦਾ ਹੈ ਕਿ ਬਾਲਕ ਬਿਸ਼ਨ ਸਿੰਘ ਸਮੇਤ ਰਤ ਤੋਂ ਗ੍ਰਿਫਤਾਰ ਕਰ ਕੇ ਕੋਟਲੇ ਲੈ ਜਾਏ ਗਏ ਵਿਅਕਤੀਆਂ ਨੂੰ ਛੁਡਾਉਣ ਲਈ ਗਈ ਪੰਚਾਇਤ ਦੇ ਨਾਲ ਉਹ ਵੀ ਉਥੇ ਗਿਆ ਪਰ ਉਨ੍ਹਾਂ ਦੇ ਜਾਣ ਤੋਂ ਪਹਿਲਾਂ ਹੀ ਇਹ ਵਿਅਕਤੀ ਤੋਪਾਂ ਨਾਲ ਉਡਾਏ ਜਾ ਚੁਕੇ ਸਨ । ਲਾਲ ਸਿੰਘ ਨਾਂ ਦੇ ਇਕ ਵਿਅਕਤੀ ਦੇ ਸਿਆੜ੍ਹ ਤੋਂ ਕਿਸਾਨੀ ਭੇਸ ਵਿਚ ਕੋਟਲੇ ਜਾ ਕੇ ਸਾਕਾ ਦੇਖਣ ਦਾ ਜ਼ਿਕਰ ਵੀ ਮਿਲਦਾ ਹੈ । ਰਾਏਕੋਟ ਦੇ ਡਾਕਟਰ ਸ਼ਿਵਚਰਨ ਬਾਰੇ ਸਰੋਤ ਹੈ ਕਿ ਉਸ ਸਮੇਤ ਬਹੁਤ ਸਾਰੇ ਪੰਜਾਬੀ ਸਰਕਾਰੀ ਮੁਲਾਜ਼ਮਾਂ ਨੂੰ ਮਲੇਰ ਕੋਟਲੇ ਲੈ ਜਾਇਆ ਗਿਆ ਸੀ ਪਰ ਇਸ ਪਿਛੇ ਸਰਕਾਰੀ ਮੰਤਵ ਉਨ੍ਹਾਂ ਨੂੰ ਸਪਸ਼ਟ ਨਹੀਂ ਸੀ ਕੀਤਾ ਗਿਆ । ਇਨ੍ਹਾਂ ਨੇ ਸਿੰਘਾਂ ਨੂੰ ਸ਼ਹੀਦੀਆਂ ਪਾਉਂਦਿਆਂ ਅਖੀਂ ਦੇਖਿਆ ।

ਇਕ ਸ਼੍ਰੇਣੀ ਸਾਧਾਰਨ ਪਰ ਸੋਘੇ ਬੰਦਿਆਂ ਦੀ ਵੀ ਮਿਲਦੀ ਹੈ ਜਿਨ੍ਹਾਂ ਨੂੰ ਨਾ ਤਾਂ ਤਮਾਸ਼ਬੀਨ ਕਿਹਾ ਜਾ ਸਕਦਾ ਹੈ ਤੇ ਨਾ ਹੀ ਉਹ ਸਿੰਘਾਂ ਦੇ ਜਥੇ ਵਿਚ ਸ਼ਾਮਲ ਸਨ ਸਗੋਂ ਉਹ ਜਾਂ ਤਾਂ ਦੇਵਨੇਤ ਮਲੇਰ ਕੋਟਲੇ ਵਿਚ ਮੌਜੂਦ ਸਨ ਜਾਂ ਉਚੇਚੇ ਉਥੇ ਗਏ ਪਰ ਜਿਨ੍ਹਾਂ ਨੇ ਆਪਣੇ ਪ੍ਰਭਾਵ ਜਾਂ ਅਖੀਂ ਦੇਖੇ ਹਾਲ ਹੋਰਨਾਂ ਨਾਲ ਸਾਂਝੇ ਕੀਤੇ । ਇਨ੍ਹਾਂ ਵਿਚ ਭਿਖੀ ਦੇ ਬਾਣੀਆਂ ਪਰਵਾਰ ਵਿਚੋਂ ਸਿੰਘ ਸਜਿਆ ਸੌਣ ਸਿੰਘ ਗਿਣਿਆ ਜਾ ਸਕਦਾ ਹੈ ਜਿਹਨੇ ਮਲੇਰ ਕੋਟਲੇ ਵਿਚ ਸਿੰਘਾਂ ਦੇ ਹਮਲੇ ਦੇ ਵੇਰਵੇ ਗੁਰੂ ਰਾਮ ਸਿੰਘ ਜੀ ਨੂੰ ਲੁਧਿਆਣੇ ਜ਼ਿਲੇ ਦੇ ਪਿੰਡ ਸਿਆੜ੍ਹ ਵਿਚ ਉਦੋਂ ਆ ਕੇ ਦਿਤੇ ਜਦੋਂ ਉਹ ਡਿਪਟੀ ਕਮਿਸ਼ਨਰ ਕਾਵਨ ਅਗੇ ਪੇਸ਼ ਹੋਣ ਪਿਛੋਂ ਮਲੌਦ ਤੋਂ ਵਾਪਸ ਇਸ ਪਿੰਡ ਪਰਤੇ ਸਨ ।

ਇਸ ਸਾਕੇ ਦੇ ਚਸ਼ਮਦੀਦ ਗਵਾਹਾਂ ਵਿਚ ਇਕ ਸ਼੍ਰੇਣੀ ਇਤਿਹਾਸਕਾਰਾਂ ਤੇ ਕਵੀਆਂ ਦੀ ਵੀ ਮਿਲਦੀ ਹੈ । ਇਹ ਗੱਲ ਜਿੰਨੀ ਅਲੋਕਾਰ ਜਾਪਦੀ ਹੈ ਉਨੀ ਹੀ ਕੀਮਤੀ ਵੀ ਹੈ ਕਿਉਂਕਿ ਇਨ੍ਹਾਂ ਵਿੱਚ ਪੰਜਾਬ ਦੇ ਸਿੱਖ ਇਤਿਹਾਸ ਦਾ ਪ੍ਰਸਿੱਧ ਵਿਦਵਾਨ ਖੋਜੀ ਗਿਆਨੀ ਗਿਆਨ ਸਿੰਘ ਵੀ ਸ਼ਾਮਲ ਸੀ ਜਿਸ ਨੇ ਆਪਣੇ ਸੁਭਾਅ ਅਤੇ ਵਿਦਵਤਾ ਅਨੁਸਾਰ ਬਹੁਤ ਸੰਖੇਪ ਸ਼ਬਦਾਂ ਵਿੱਚ ਇਸ ਮਹਾਨ ਘਟਨਾ ਦੇ ਕਈ ਪੱਖਾਂ ਤੇ ਅਜਿਹਾ ਚਾਨਣਾ ਪਾਇਆ ਹੈ ਜਿਸ ਨੇ ਇਤਿਹਾਸਕਾਰਾਂ ਵਿੱਚ ਪਏ ਕਈ ਭਲੇਖਿਆਂ ਦੀ ਨਿਵਰਤੀ ਵਿੱਚ ਸਾਰਥਕ ਹਿੱਸਾ ਪਾਇਆ ਹੈ। ਉਹ ਆਪਣੀ ਗੱਲ ਅਰੰਭ ਹੀ ਇਥੋਂ ਕਰਦਾ ਹੈ ਕਿ ਪਹਿਲੇ ਸਿੰਘਾਂ ਦਾ ਹਾਲ ਤਾਂ ਉਹਨੇ

ਗ੍ਰੰਥਾਂ ਵਿਚੋਂ ਪੜ੍ਹ ਕੇ ਲਿਖਿਆ ਹੈ ਪਰ " ਹੁਣ ਮੈਂ ਉਹ ਬਿਆਨ ਕਰਦਾ ਹਾਂ ਜੋ ਮੈਂ ਅਖੀਂ ਦੇਖਿਆ ਹੈ" :

ਉਨ ਸਿੰਘਨ ਕਾ ਹਾਲ ਤੋਂ ਲਿਖਿਓ ਕਿਤਾਬਨ ਮਾਹਿ ।
ਹਮ ਨਿਜ ਨੈਨਨ ਜੋ ਪਿਖਿਓ ਸੋ ਅਬ ਸਾਚ ਸੁਨਾਹਿ ।
ਸੰਮਤ ਉਨੀ ਸੈ ਅਠਾਈ। ਕੂਕੇ ਸਿੰਘ ਮਿਲੇ ਤਬ ਆਈ ।
ਜਬ ਸਿੰਘ ਸਾਫਕ ਪਕੜੇ ਗਏ । ਫੜੇ ਮਲੇਰਕੋਟਲੇ ਅਏ ।
ਉਨ ਹਿਤ ਹੁਕਮ ਅੰਗ੍ਰੇਜ਼ੀ ਆਯੋ । ਇਨ ਕੋ ਤੋਪਨ ਸੰਗ ਉਡਾਯੋ ।
ਜਬ ਇਹ ਹੁਕਮ ਉਨੈ ਸੁਨ ਪਾਯੋ । ਖੁਸ਼ੀ ਭਏ ਅਤਿ ਹੀਯ ਹੁਲਸਾਯੋ ।
ਮੁਖ ਪਰ ਲਾਲੀ ਚੜ੍ਹੀ ਬਧੇਰੇ । ਗਾਵਤ ਗੁਰ ਕੇ ਸ਼ਬਦ ਉਚੇਰੇ ।
ਦੀਵੇ ਪਰ ਜਿਉਂ ਆਇ ਪਤੰਗੇ । ਤਯੋ ਤੋਪਨ ਦਿਸ ਜਾਇ ਨਿਸੰਗੇ ।
ਉਡੇ ਖੁਸ਼ੀ ਹ੍ਵੈ ਹ੍ਵੈ ਕਰ ਸਾਰੇ । ਜ਼ਰਾ ਨ ਕੀਨੇ ਪਰਾਨ ਪਯਾਰੇ ।
ਰਹੇ ਹੈਰਾਨ ਤਿਨੈ ਪਿਖ ਸਾਰੇ !..
ਇਹ ਹਮ ਨੇ ਖੁਦ ਨੈਨ ਨਿਹਾਰੇ । ਦੇਖਤ ਥੇ ਜੋ ਲੋਕ ਅਪਾਰੇ ।
ਇਹੁ ਸਿੰਘਨ ਕੀ ਰੀਤੀ ਵਰ ਹੈ । ਸ਼ਸਤ੍ਰ ਕੀ ? ਮ੍ਰਿਤ ਤੇ ਨਾਹਿ ਡਰ ਹੈ ।
ਸੰਮੁਖ ਸਤ੍ਰ ਜੰਗ ਮੈਂ ਜੈ ਹੈ । ਮਰਨ ਮਾਰਨੋ ਨਾਹਿ ਟਰੈ ਹੈਂ ।[15]

ਇਸੇ ਤਰ੍ਹਾਂ ਇਕ ਹੋਰ ਕਵੀ ਗੁਜਰ ਸਿੰਘ ਬਰਨਾਲਾ ਨਿਵਾਸੀ , ਜਿਸ ਦੇ ਨਾਨਕੇ ਜਮਾਲਪੁਰ ਸਨ , ਨੇ ਆਪਣੀ ਉਸ ਸਮੇਂ ਤੇਰਾਂ ਸਾਲ ਦੀ ਉਮਰ ਦਸ ਕੇ ਸਾਕੇ ਦਾ ਚਸ਼ਮਦੀਦ ਗਵਾਹ ਹੋਣ ਦਾ ਦਾਅਵਾ ਕੀਤਾ ਹੈ :

ਅਖੀਂ ਵੇਖੇ ਗੁਜਰ ਸਿੰਘ ਸ਼ਹੀਦ ਸਿੰਘ ਨੂੰ ਤੇਜ ।
ਤੋਪਾਂ ਨਾਲ ਸ਼ਹੀਦ ਹੋਏ ਕਰਦਾ ਸੀ ਅੰਗਰੇਜ਼ ।

ਉਨੀ ਸੈ ਅਠਾਈ ਪੰਜ ਮਾਘ ਨੂੰ ਸ਼ਹੀਦ ਕੀਤੇ.
ਗੁਜਰ ਸਿੰਘ ਵੇਖੇ ਦੀਦ ਜੋ ਦੀਦਾਰ ਸਿੰਘ ।

ਇਸ ਸਾਕੇ ਸਮੇਂ ਮੌਜੂਦ ਲੋਕਾਂ ਵਿਚ ਇਕ ਸ਼੍ਰੇਣੀ ਯੂਰਪੀਨ ਲੋਕਾਂ ਦੀ ਵੀ ਗਿਣੀ ਜਾ ਸਕਦੀ ਹੈ । ਇਨ੍ਹਾਂ ਦੀ ਗਿਣਤੀ ਤੇ ਹੋਰ ਕਿਸੇ ਦੇ ਪ੍ਰਤੀਕਰਮ ਬਾਰੇ ਕੁਛ ਕਹਿਣਾ ਇਸ ਵੇਲੇ ਸੰਭਵ ਨਹੀਂ । ਹਾਂ, ਮੇਜਰ ਪਰਕਿਨਜ਼ ਸਰਕਾਰੀ ਤੌਰ ਤੇ ਉਥੇ ਹਾਜ਼ਰ ਸੀ ਜਿਸ ਦੀ ਰਿਪੋਰਟ ਵਿਚ ਸਿੰਘਾਂ ਵਲੋਂ ਆਜਾਦ ਹੋਣ ਤੇ ਆਪਣਾ ਰਾਜ ਕਾਇਮ ਕਰਨ ਦੇ ਇਰਾਦੇ ਦਾ ਜ਼ਿਕਰ ਮਿਲਦਾ ਹੈ । ਇਕ ਦੇਸ ਭਗਤ ਭਾਰਤੀ ਇਤਿਹਾਸਕਾਰ

ਨੇ ਇਕ ਅਜਿਹੇ ਯੂਰਪੀਨ ਚਸ਼ਮਦੀਦ ਗਵਾਹ ਦਾ ਹਵਾਲਾ ਦਿੰਦਿਆਂ ਲਿਖਿਆ ਹੈ ਕਿ ਨਾਮਧਾਰੀਆਂ ਨੂੰ ਸ਼ਹੀਦ ਹੁੰਦਿਆਂ ਦੇਖਣ ਪਿਛੋਂ ਇਸ ਨੇ ਆਖਿਆ ਸੀ : ''ਸਾਰਾ ਯੌਰਪ ਇਕ ਈਸਾ ਦੇ ਫਾਂਸੀ ਚੜ੍ਹਨ ਤੇ ਮਾਣ ਕਰਦਾ ਹੈ । ਮੈਂ ਅਜ ਸੈਂਕੜੇ ਈਸਾ ਕੁਰਬਾਨ ਹੁੰਦੇ ਦੇਖੇ ਹਨ ।''[66] ਉਸ ਦੇ ਇਸ ਪ੍ਰਭਾਵ ਤੋਂ ਸਿੰਘਾਂ ਦਾ ਉਚਾ ਆਚਰਨ ਸਪੱਸ਼ਟ ਝਲਕਦਾ ਹੈ। ਸਾਕੇ ਦੇ ਮੌਕੇ ਦੇ ਗਵਾਹਾਂ ਵਿੱਚ ਸਭ ਤੋਂ ਮਹੱਤਵਖਪੂਰਨ ਸ਼੍ਰੇਣੀ ਉਨ੍ਹਾਂ ਦੀ ਆਖੀ ਜਾ ਸਕਦੀ ਹੈ ਜਿੰਨਾਂ ਨੇ ਇਸ ਵਿੱਚ ਸਰਗਰਮੀ ਨਾਲ ਹਿੱਸਾ ਲਿਆ ਸੀ। ਆਮ ਤੌਰ ਤੇ ਖਿਆਲ ਇਹ ਕੀਤਾ ਜਾਂਦਾ ਹੈ ਕਿ ਉਹ ਸਾਰੇ ਤਾਂ ਤੋਪਾਂ ਨਾਲ ਉਡਾ ਦਿਤੇ ਗਏ ਸਨ ਫਿਰ ਉਨ੍ਹਾਂ ਦੀ ਗਵਾਹੀ ਕਿਥੋਂ ? ਅਜਿਹੇ ਵਿਅਕਤੀਆਂ ਨੂੰ ਇਹ ਜਾਣ ਕੇ ਹੈਰਾਨੀ ਹੋਣੀ ਸੁਭਾਵਕ ਹੈ ਕਿ ਇਹ ਵਿਸ਼ਵਾਸ ਉਨ੍ਹਾਂ ਦਾ ਵਡਾ ਭੁਲੇਖਾ ਹੈ ।

15 ਜਨਵਰੀ 1872 ਨੂੰ ਸਵੇਰ ਸਾਰ ਮਲੇਰਕੋਟਲੇ ਵਿਚ ਸਿੰਘਾਂ ਤੇ ਕੋਟਲੇ ਵਾਲਿਆਂ ਵਿਚਕਾਰ ਗਹਿਗਚਵੀਂ ਲੜਾਈ ਹੋਣ ਪਿਛੋਂ, ਨਾਮਧਾਰੀ ਸਿੰਘਾਂ ਦਾ ਇਹ ਜਥਾ ਰੜ ਪਿੰਡ ਦੇ ਇਕ ਖੂਹ ਤੇ ਆਇਆ ਜਿਥੇ ਸਰਦਾਰ ਹੀਰਾ ਸਿੰਘ ਨੇ ਆਪਣੇ ਹਥ ਦਾ ਟੁੰਡ ਤੇਲ ਵਿਚ ਤਲਿਆ ਤੇ ਜਥੇ ਨੇ ਲੰਗਰ-ਪਾਣੀ ਤਿਆਰ ਕਰ ਕੇ ਛਕਿਆ । ਇਸ ਪਿਛੋਂ ਜਥੇ ਦੇ ਆਗੂ ਸਰਦਾਰ ਹੀਰਾ ਸਿੰਘ ਨੇ ਐਲਾਨ ਕੀਤਾ ਕਿ ਉਹ ਤਾਂ ਆਏ ਹੀ ਸਿਰ ਦੇਣ ਦੇ ਦ੍ਰਿੜ੍ਹ ਇਰਾਦੇ ਨਾਲ ਸਨ । ਨਾਲੇ ਜਿੰਨਾਂ ਹੁਕਮ ਗੁਰੂ ਤੇਗ ਬਹਾਦਰ ਜੀ ਵਲੋਂ ਲਾਇਆ ਗਿਆ ਸੀ ਉਹ ਨਿਭ ਗਿਆ ਹੈ । ਹੁਣ ਜੋ ਵੀ ਕੋਈ ਵਿਅਕਤੀ ਜਾਣਾ ਚਾਹੁੰਦਾ ਹੋਵੇ ਉਹ ਜਾ ਸਕਦਾ ਹੈ । ਇਸ ਤੇ ਪੰਦਰਾਂ ਸਿੰਘ ਤਾਂ ਆਪੋ ਆਪਣੇ ਘਰਾਂ ਨੂੰ ਤੁਰ ਗਏ ਜਿਨ੍ਹਾਂ ਵਿਚ ਮੁਹਰਾਣੇ ਦਾ ਭਗਵਾਨ ਸਿੰਘ ਅੜਬੰਗੀ ਵੀ ਸ਼ਾਮਲ ਸੀ ਜਿਹੜਾ ਕਾਫੀ ਚਿਰ ਪਿਛੋਂ ਤਕ ਅੰਗਰੇਜ਼ਾਂ ਲਈ ਹਊਆ ਬਣਿਆ ਰਿਹਾ ।[67]

ਕੁਛ ਸਿੰਘ ਅਜਿਹੇ ਨਿਕਲੇ ਜਿਹੜੇ ਬਹੁਤ ਚਿਰ ਪਿਛੋਂ ਤਕ ਵਖ ਵਖ ਭੇਸਾਂ ਵਿਚ ਵਿਚਰਦੇ ਰਹੇ । ਉਦਾਸੀ ਭੇਖ ਵਿਚ ਜ਼ਿਲਾ ਜਲੰਧਰ ਦੇ ਇਕ ਪਿੰਡ ਵਿਚ ਰਹਿੰਦੇ ਰਹੇ ਸੰਤ ਹੀਰਾ ਦਾਸ ਤੇ ਰਾਵਲਪਿੰਡੀ ਦੇ ਨਾਲ ਕਰ ਕੇ ਰਹਿੰਦੇ ਰਹੇ ਇਕ ਸਾਧੂ ਤੇ 'ਭਗਤ ਮਾਲ' ਦੇ ਲੇਖਕ ਸੰਤ ਹੀਰਾ ਲਾਲ ਉਨ੍ਹਾਂ ਵਿਅਕਤੀਆਂ ਵਿਚੋਂ ਹੀ ਸਨ ।[68] ਸੰਤ ਹੀਰਾ ਦਾਸ ਦੇ ਜਥੇ ਵਿਚ ਰਹਿੰਦੇ ਰਹੇ ਇਕ ਬਜ਼ੁਰਗ,ਬਾਬਾ ਸੁੰਦਰ ਸਿੰਘ ਰੁੜਕਾ ਖੁਰਦ (ਜਲੰਧਰ) ਦੇ ਦਰਸ਼ਨ ਕਰਨ ਤੇ ਸੰਤਾਂ ਬਾਰੇ ਬਚਨ ਸੁਣਨ ਦਾ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਬਹੁਤ ਵਾਰੀ ਅਵਸਰ ਪ੍ਰਾਪਤ ਹੁੰਦਾ ਰਿਹਾ । ਇਹ ਗੁਰੂ ਹਰੀ ਸਿੰਘ ਕਾਲ ਵਿਚ ਭੈਣੀ ਸਾਹਿਬ ਦੇ ਲੰਗਰ ਵਿਚ ਸੇਵਾ ਕਰਦੇ ਰਹੇ ਸਨ । ਪ੍ਰਸਿੱਧ ਉਪਨਿਆਸਕਾਰ ਸੁਰਿੰਦਰ ਸਿੰਘ ਨਰੂਲਾ ਰਚਿਤ ਉਪਨਿਆਸ 'ਪਿਉ ਪੁਤਰ' ਦਾ ਇਕ ਪਾਤਰ ਹੀਰਾ ਵੀ ਮਲੇਰ ਕੋਟਲੇ ਦੇ ਸਾਕੇ ਤੋਂ ਆਇਆ ਦਰਸਾਇਆ ਗਿਆ ਹੈ ।[69] ਹੋ ਸਕਦਾ ਹੈ ਉਹ ਸੰਕੇਤ ਇਨ੍ਹਾਂ ਸੰਤ ਹੀਰਾ ਦਾਸ ਹੋਰਾਂ ਬਾਰੇ ਹੀ ਹੋਵੇ ।

ਮਲੇਰ ਕੋਟਲੇ ਤੇ ਹਮਲਾ ਕਰਨ ਵਾਲੇ ਸਿੰਘਾਂ ਵਿਚ ਹੰਢਿਆਇਆ ਦੀ ਮਾਈ ਇੰਦ ਕੌਰ , ਉਸ ਦਾ

ਪਤੀ ਨੰਦ ਸਿੰਘ ਤੇ ਦਿੜ੍ਹਪੁਰੇ ਦੀ ਮਾਈ ਖੇਮ ਕੌਰ ਵੀ ਸ਼ਾਮਲ ਸਨ । ਇਸੇ ਮਾਈ ਇੰਦ ਕੌਰ ਨੇ ਹੀ ਮਾਘੀ ਦੇ ਦਿਨ ਭੈਣੀ ਸਾਹਿਬ ਤੋਂ ਤੁਰਨ ਤੋਂ ਪਹਿਲਾਂ ਕੋਠੇ ਚੜ੍ਹ ਕੇ ਪੱਲਾ ਫੇਰ ਕੇ ਧਰਮ ਜਹਾਜ ਤਿਆਰ ਹੋਣ ਦਾ ਐਲਾਨ ਕੀਤਾ ਸੀ । ਮਲੌਦ ਉਤੇ ਇਨ੍ਹਾਂ ਦੇ ਹਮਲੇ ਸਮੇਂ ਸਰਦਾਰ ਬਦਨ ਸਿੰਘ ਨੂੰ ਟਕੂਆ ਮਾਰਨ ਤੇ ਲਾਹਣਤਾਂ ਪਾਉਣ ਵਾਲੀ ਵੀ ਇਹੋ ਮਾਈ ਸੀ । ਸਰਦਾਰ ਨੰਦ ਸਿੰਘ ਤਾਂ ਸ਼ਹੀਦ ਹੋ ਗਏ ਪਰ ਇਹ ਦੋਵੇਂ ਮਾਈਆਂ ਕਾਵਨ ਨੇ ਪਟਿਆਲੇ ਦੇ ਅਹਿਲਕਾਰਾਂ ਦੇ ਸਪੁਰਦ ਕਰ ਦਿਤੀਆਂ ਸਨ।

ਇਕ ਰਵਾਇਤ ਹੈ ਕਿ ਇਨ੍ਹਾਂ ਨੂੰ ਦੋ ਸਾਲ ਬਹਾਦਰ ਗੜ੍ਹ ਦੇ ਕਿਲੇ ਵਿਚ ਰਖਿਆ ਗਿਆ ਤੇ ਇਕ ਰਵਾਇਤ ਇਹ ਵੀ ਹੈ ਕਿ ਕੁਛ ਚਿਰ ਕੈਦ ਰਖਣ ਪਿਛੋਂ ਪਟਿਆਲੇ ਵਾਲਿਆਂ ਨੇ ਇਨ੍ਹਾਂ ਨੂੰ ਪਿੰਡ ਵਿਚ ਨਜ਼ਰਬੰਦ ਕਰ ਦਿਤਾ ਸੀ ਪਰ ਇਨ੍ਹਾਂ ਦਾ ਭੈਣੀ ਸਾਹਿਬ ਆਉਣਾ ਜਾਣਾ ਬਣਿਆ ਰਿਹਾ । ਇਥੋਂ ਤਕ ਕਿ ਮਾਈ ਇੰਦ ਕੌਰ ਨੇ ਆਪਣਾ ਸਰੀਰ ਵੀ ਭੈਣੀ ਸਾਹਿਬ ਵਿਚ ਹੀ ਛੱਡਿਆ ਸੀ ।

ਮਲੇਰ ਕੋਟਲੇ ਦੇ ਸਾਕੇ ਬਾਰੇ ਨਾਮਧਾਰੀ ਆਗੂਆਂ ਤੇ ਪਹਿਲੇ ਇਤਿਹਾਸਕਾਰਾਂ ਨੂੰ ਵਿਸਤੀਰਤ ਜਾਣਕਾਰੀ ਦੇਣ ਵਾਲੀਆਂ ਇਹੋ ਮਾਈਆਂ ਸਨ। ਨਾਮਧਾਰੀਆਂ ਦੇ ਪਹਿਲੇ ਇਤਿਹਾਸਕਾਰ ਬਾਬਾ ਕਾਹਲਾ ਸਿੰਘ ਨੰਗਲ ਵਾਲੇ ਮੰਨੇ ਜਾਂਦੇ ਹਨ। ਉਨ੍ਹਾਂ ਨੇ ਬਹੁਤ ਕੁਝ ਇਨ੍ਹਾਂ ਤੋਂ ਪਤਾ ਕਰਕੇ ਹੀ ਲਿਖਿਆ। ਬਾਬਾ ਜੀ ਦੇ ਸਪੁੱਤ੍ਰ ਸੰਤ ਬਿਸ਼ਨ ਸਿੰਘ ਹਿਸਟੋਰੀਅਨ ਦੇ ਲਿਖਣ ਅਨੁਸਾਰ ਮਾਈ ਇੰਦ ਕੌਰ ਨੇ ਸਾਰੇ ਹਾਲਾਤ ਬਾਬਾ ਜੀ ਨੂੰ 1942 ਬਿਕਰਮੀ ਵਿੱਚ ਉਨ੍ਹਾਂ ਦੇ ਪਿੰਡ ਨੰਗਲ ਖੁਰਦ ਜਾ ਕੇ ਦਸੇ ਸਨ । ਨਾਲ ਹੀ ਇਕ ਖੰਡਾ,ਦੋ ਸਲੋਤ੍ਰ , ਇਕ ਸਫਾ ਜੰਗ ਸ਼ਹੀਦ ਲਹਿਣਾ ਸਿੰਘ ਦਾ ਬਾਬਾ ਜੀ ਨੂੰ ਦਿਤਾ ਸੀ । ਇਕ ਸਲੋਤ੍ਰ ਸਰਦਾਰ ਹੀਰਾ ਸਿੰਘ ਸ਼ਹੀਦ ਦਾ ਸੀ ।[1] ਬਾਬਾ ਜੀ ਦਾ ਇਕਬਾਲ ਹੈ :

> ਕੱਲਰ ਕੋਟਲੇ ਵਿਚ ਗੁਰੂ ਰਾਮ ਸਿੰਘ ਜੀ , ਸ਼ਹੀਦ ਸਿੰਘਾਂ ਨੂੰ ਦਿਤਾ ਦੀਦਾਰ ਹੈ ਜੀ ।
> ਮਾਈ ਇੰਦ ਕੌਰ ਦਸਿਆ ਦਾਸ ਤਾਂਈਂ , ਤਾਂ ਹੀ ਲਿਖਿਆ ਕਲਮ ਪਸਾਰ ਹੈ ਜੀ ।[2]

ਮਲੇਰ ਕੋਟਲੇ ਦੇ ਇਸ ਸਾਕੇ ਬਾਰੇ ਪਏ ਜਾਂ ਪਾਏ ਗਏ ਬਹੁਤ ਭੁਲੇਖੇ ਇਨ੍ਹਾਂ ਦੋਹਾਂ ਮਾਈਆਂ ਵਲੋਂ ਦਿਤੀ ਗਈ ਜਾਣਕਾਰੀ ਨੇ ਹੀ ਦੂਰ ਕੀਤੇ । ਉਦਾਹਰਣ ਵਜੋਂ ਕਾਵਨ ਦੀ ਇਹ ਅਤਿਕਥਨੀ ਕਿ ਉਸਨੂੰ ਦਾੜ੍ਹੀਉਂ ਫੜਨ ਵਾਲਾ 'ਬਹੁਤ ਜ਼ੋਰਾਵਰ' ਬੰਦਾ ਸੀ , ਜਾਂ ਕੂਕਿਆਂ ਨੂੰ ਤੋਪਾਂ ਅਗੇ ਬੰਨ੍ਹ ਕੇ ਉਡਾਇਆ ਗਿਆ ਆਦਿ । ਇਨ੍ਹਾਂ ਦੀ ਗਵਾਹੀ ਦੀ ਅਣਹੋਂਦ ਵਿਚ ਮਹਿਰਾਜ ਵਾਲੇ ਵਰਿਆਮ ਸਿੰਘ ਦੀ ਤੋਪਚੀ ਵਲੋਂ ਰੱਦ ਕੀਤੀ ਸ਼ਹੀਦੀ ਦੀ ਵਿਉਂਤਬੰਦੀ ਦਾ ਕਿਸ ਨੂੰ ਪਤਾ ਲਗਣਾ ਸੀ ? ਜਾਂ ਇਹ ਕਿ ਆਪਣੇ ਭਣੇਵਿਆਂ, ਬਰਨਾਲੇ ਵਾਲੇ ਨੱਥਾ ਸਿੰਘ, ਵਰਿਆਮ ਸਿੰਘ ਸੰਧੂ ਨੂੰ ਤੋਪ ਦਾ ਗੋਲਾ ਮਾਰਨ ਵਾਲੇ ਉਨ੍ਹਾਂ ਦੇ ਮਾਮੇ ਛੰਨਾਂ ਵਾਲੇ ਹਰਨਾਮ ਸਿੰਘ ਨੇ ਅਫਸੋਸ ਨਾਲ ਤੋਪ ਖਲ੍ਹਿਆਰ ਦਿਤੀ ਸੀ ? ਜਾਂ ਇਹ ਕਿ ਹੀਰਾ ਸਿੰਘ ਦੀ ਸ਼ਹੀਦੀ ਪਿਛੋਂ ਉਸ ਦਾ ਸੀਸ ਤਿੰਨ ਵਾਰ ਖਿਦੋ ਵਾਂਗ ਧਰਤੀ ਤੇ ਉਭਰ ਕੇ ''ਅਕਾਲ ਅਕਾਲ'' ਕਹਿ ਕੇ ਫਿਰ ਠੰਢਾ ਹੋਇਆ ਆਦਿ

ਗਲਾਂ ਕਿਸੇ ਸਰਕਾਰੀ ਮਿਸਲ ਵਿਚੋਂ ਲੱਭਣ ਦਾ ਜਤਨ ਨਿਰੋਲ ਮ੍ਰਿਗ ਤ੍ਰਿਸ਼ਨਾ ਹੁੰਦੀ । ਫਿਰ ਇਹ ਤੱਥ ਵੀ ਅਲੋਪ ਹੋ ਜਾਂਦਾ ਕਿ ਸੁਹੇਲ ਸਿੰਘ * ਆਪਣੇ ਭਣੇਵੇਂ ਹਰਨਾਮ ਸਿੰਘ ਨੂੰ ਪਿਠ ਉਤੇ ਚੁਕਿਆ ਹੋਇਆ ਸੀ । ਦੋਹਾਂ ਨੂੰ ਇਸੇ ਹਾਲਤ ਵਿਚ ਇਕੋ ਗੋਲੇ ਨਾਲ ਸ਼ਹੀਦ ਕੀਤਾ ਗਿਆ ਸੀ ।

ਜਦ ਤੋਪਾਂ ਚਲ ਰਹੀਆਂ ਸਨ ਤਦ ਚਸ਼ਮ ਦੀਦ ਗਵਾਹ ਤੇ ਨਾਮਧਾਰੀ ਜਥੇ ਵਿਚ ਸ਼ਾਮਲ ਮਾਈਆਂ, ਇੰਦ ਕੌਰ ਤੇ ਖੇਮ ਕੌਰ ਦੇ ਹੀ ਦਸਣ ਅਨੁਸਾਰ , ਕਾਵਨ ਦੀ ਮੇਮ ਨੇ ਕਾਵਨ ਨੂੰ ਬਾਰਾਂ ਸਾਲਾ ਬਿਸ਼ਨ ਸਿੰਘ ਤੇ ਰਹਿਮ ਕਰਨ ਲਈ ਫਰਮਾਇਸ਼ ਕੀਤੀ । ਅਗੋਂ ਕਾਵਨ ਨੇ ਸ਼ਰਤ ਇਹ ਰਖ ਦਿਤੀ ਕਿ ਜੇ ਬਿਸ਼ਨ ਸਿੰਘ ਕਹਿ ਦੇਵੇ ਕਿ ਉਹ ਗੁਰੂ ਰਾਮ ਸਿੰਘ ਦਾ ਸਿਖ ਨਹੀਂ ਤਦ ਉਸ ਨੂੰ ਛਡਿਆ ਜਾ ਸਕਦਾ ਹੈ । ਮੇਮ ਦੇ ਖਿਆਲ ਅਨੁਸਾਰ ਇਹ ਕੋਈ ਵਡੀ ਗਲ ਨਹੀਂ ਸੀ ਕਿਉਂ ਕਿ ਸਾਹਮਣੇ ਤੋਪਾਂ ਚਲਦੀਆਂ ਦੇਖ ਕੇ ਇੰਨੀ ਗਲ ਤਾਂ ਮਾਸੂਮ ਬਾਲਕ ਸਹਿਜ ਸੁਭਾਉ ਹੀ ਆਖ ਸਕਦਾ ਹੈ । ਮੇਮ ਵਲੋਂ ਪਾਸ ਬੁਲਾਏ ਗਏ ਬਿਸ਼ਨ ਸਿੰਘ ਨੂੰ 'ਬਸ਼ਰਤ ਰਿਹਾਈ' ਦੀ ਗੱਲ ਸਮਝਾਈ ਗਈ । ਅਗੋਂ ਸਿਦਕੀ ਸਿੰਘਣੀ ਦੇ ਚੁੰਘੇ ਹੋਏ ਦੁਧ ਦੀ ਲਾਜ ਰਖਣ ਵਾਲੇ ਬਿਸ਼ਨ ਸਿੰਘ ਨੇ ਕਾਵਨ ਨੂੰ ਕੰਨ ਵਿਚ ਕੁਛ ਕਹਿਣ ਦੀ ਸ਼ਰਤ ਲਾ ਦਿਤੀ ਜੋ ਪਰਵਾਨ ਕਰ ਲਈ ਗਈ । ਕਾਵਨ ਦਾ ਕੰਨ ਕੋਲ੍ ਹੁੰਦਿਆਂ ਹੀ ਬਿਸ਼ਨ ਸਿੰਘ ਨੇ ਕਾਵਨ ਦੀ ਦਾੜ੍ਹੀ ਨੂੰ ਅਜਿਹੇ ਪੀਚਵੇਂ ਹਥ ਪਾਏ ਕਿ ਕਾਵਨ ਨੂੰ ਆਪਣੀ ਜਾਨ ਦਾ ਖਤਰਾ ਪੈ ਗਿਆ । ਉਸ ਦੀ ਮੜ੍ਹੀ ਸਚਮੁਚ ਹੀ ਮਲੇਰ ਕੋਟਲੇ ਦੇ ਮੈਦਾਨ ਵਿਚ ਬਣ ਜਾਂਦੀ ਜੇ ਨਾਭਾ ਰਾਜ ਵਲੋਂ ਭੇਜੇ ਗਏ ਸੁਰਖਿਆ ਗਾਰਦ ਦੇ ਸਿਪਾਹੀ ਹੀਰਾ ਨੰਦ ਨੇ ਤਲਵਾਰ ਨਾਲ ਬਿਸ਼ਨ ਸਿੰਘ ਦੇ ਦੋਵੇਂ ਹਥ ਕਟਣ ਪਿਛੋਂ ਸਿਰ ਵੀ ਧੜ ਤੋਂ ਵਖ ਨਾ ਕਰ ਦਿਤਾ ਹੁੰਦਾ ।

ਕਤਲਗਾਹ ਤੋਂ ਵਾਪਸ ਆਉਣ ਪਿਛੋਂ ਲਿਖੀ ਆਪਣੀ ਰਿਪੋਰਟ ਵਿੱਚ ਕਾਵਨ ਇਸ ਘਟਨਾ ਸਮੇਂ ਨੂੰ 'ਭਿਆਨਕ ਘੜੀ' ਦੱਸਣ ਲੱਗਿਆਂ ਖਬਰੇ ਸਵੈਮਾਨ ਕਾਰਨ ਸੰਗਦਾ ਹੋਇਆ ਘਟਨਾ ਦੇ ਉਕਤ ਵਿਸਤੀਰਤ ਪਿਛੋਕੜ ਵਿੱਚ ਜਾਣ ਤੋਂ ਬਗੈਰ ਕੇਵਲ ਏਨਾ ਹੀ ਲਿਖਦਾ ਹੈ,"ਮੇਰਾ ਇਰਾਦਾ 50 ਬੰਦਿਆਂ ਨੂੰ ਤੋਪਾਂ ਨਾਲ ਉਡਾ ਦੇਣ ਦਾ ਸੀ ਤੇ ਬਾਕੀ ਦੇ 16 ਨੂੰ ਕੱਲ੍ਹ (ਅਗਲੇ ਭਲਕ ਅਰਥਾਤ 18 ਜਨਵਰੀ) ਨੂੰ ਫਾਹੇ ਲਾਉਣ ਲਈ ਮਲੌਦ ਭੇਜਣ ਦਾ, ਪਰ ਇੱਕ ਬੰਦੇ ਨੇ ਸੁਰੱਖਿਆ ਗਾਰਦ ਵਿਚੋਂ ਭੱਜ ਨਿਕਲ ਕੇ ਮੇਰੇ ਉਪਰ ਬੜਾ ਭਿਆਨਕ ਹਮਲਾ ਕੀਤਾ ਤੇ ਮੈਨੂੰ ਦਾੜ੍ਹੀਓਂ ਘੁੱਟ ਕੇ ਫੜ ਲਿਆ ਤੇ ਮੇਰਾ ਗਲ ਘੁਟਣ ਦਾ ਜਤਨ ਕੀਤਾ । ਕਿਉਂਕਿ ਉਹ ਬੜਾ ਤਾਕਤਵਰ ਆਦਮੀ ਸੀ ਇਸ ਲਈ ਉਸ ਤੋਂ ਆਪਾ ਛੁਡਾਉਣ ਲਈ ਮੈਨੂੰ ਕਾਫੀ ਦਿਕਤ ਦਾ ਸਾਹਮਣਾ ਕਰਨਾ ਪਿਆ । ਫਿਰ ਉਸ ਨੇ ਦੇਸੀ ਰਿਆਸਤਾਂ ਦੇ ਕੁਛ ਅਫਸਰਾਂ ਉਪਰ , ਜਿਹੜੇ ਮੇਰੇ ਨੇੜੇ ਖੜ੍ਹੇ ਸਨ , ਬੜਾ ਵਹਿਸੀ ਹਮਲਾ ਕੀਤਾ । ਇਨ੍ਹਾਂ ਅਫਸਰਾਂ ਨੇ ਆਪਣੀਆਂ ਤਲਵਾਰਾਂ ਸੂਤੀਆਂ ਤੇ ਉਸ ਦੇ ਟੋਟੇ ਕਰ ਦਿਤੇ ।"73

ਇਸ ਸਾਕੇ ਦੀ ਦੂਜੀ ਅਲੌਕਿਕ ਘਟਨਾ ਸੀ ਮਧਰੇ ਕੱਦ ਦੇ ਵਰਿਆਮ ਸਿੰਘ ਮਹਿਰਾਜ ਵਾਲੇ ਦੀ

ਸਹੀਦੀ । ਉਸ ਦੀ ਪਟਿਆਲਾ ਰਾਜ ਨਾਲ ਰਿਸ਼ਤੇਦਾਰੀ ਹੋਣ ਦੇ ਨਾਤੇ ਮਾਂ ਵਲੋਂ ਤੋਪਚੀਆਂ ਅਗੇ ਪੁਤ ਨੂੰ ਬਚਾਉਣ ਲਈ ਕਈਆਂ ਲੇਲ੍ਹੜੀਆਂ ਕੰਮ ਕਰ ਗਈਆਂ । ਉਸ ਦਾ ਮਧਰਾ ਕੱਦ ਤੋਪ ਦੇ ਨਿਸ਼ਾਨੇ ਵਿਚ ਨਾ ਆ ਸਕਣ ਦਾ ਬਹਾਨਾ ਬਣਾ ਕੇ ਤੋਪਚੀ ਨੇ ਵਰਿਆਮ ਸਿੰਘ ਨੂੰ ਪਾਸੇ ਹੋ ਜਾਣ ਲਈ ਆਖ ਦਿਤਾ ਪਰ ਵਰਿਆਮ ਸਿੰਘ ਵਿਚ ਮਾਂ ਦੀ ਮਮਤਾ ਦੀ ਥਾਂ ਸਾਥੀਆਂ ਦੇ ਸਾਥ ਨੇ ਲੈ ਲਈ ਸੀ । ਉਹ ਭਜ ਕੇ ਲਾਗਲੇ ਵਾਹਣ ਵਿਚੋਂ ਇਟਾਂ ਢੀਮਾਂ ਇਕਠੀਆਂ ਕਰ ਲਿਆਇਆ । ਇਨ੍ਹਾਂ ਨੂੰ ਪੈਰਾਂ ਹੇਠ ਰਖ ਕੇ ਉਸ ਨੇ ਆਪਣਾ ਕੱਦ ਤੋਪ ਦੇ ਮੂੰਹ ਦੇ ਬਰਾਬਰ ਕਰ ਕੇ ਤੋਪਚੀ ਦਾ ਬਹਾਨਾ ਖਤਮ ਕਰ ਦਿਤਾ ਤੇ ਸ਼ਹੀਦੀ ਪ੍ਰਾਪਤ ਕਰ ਕੇ ਸਾਥੀਆਂ ਨਾਲ ਜਾ ਰਲਿਆ ।

ਇਕ ਹੋਰ ਵਿਸ਼ੇਸ਼ ਗਲ ਜੋ ਇਸ ਸਬੰਧ ਵਿਚ ਆਮ ਪ੍ਰਚਲਤ ਕੀਤੀ ਗਈ ਹੈ ਤੇ ਉਚੇਚ ਨਾਲ ਲਿਖੀ ਤੇ ਦੁਹਰਾਈ ਜਾਂਦੀ ਹੈ ਉਹ ਹੈ " ਮਾਵਾਂ ਦੇ ਪੁਤਰਾਂ ਨੂੰ ਤੋਪਾਂ ਅਗੇ ਬੰਨ੍ਹ ਕੇ ਉਡਾਉਣਾ ਸ਼ੁਰੂ ਕਰ" ਦੇਣ ਵਾਲੀ ਜਿਸ ਨਾਲ ਇਕ ਉਹ ਤਸਵੀਰ ਛਾਪੀ ਜਾਂਦੀ ਹੈ ਜਿਸ ਵਿਚ ਕੁਛ ਵਿਅਕਤੀ ਤੋਪਾਂ ਅਗੇ ਪਿਠਾਂ ਕਰ ਕੇ ਬੰਨ੍ਹੇ ਦਿਖਾਏ ਗਏ ਹਨ । ਇਸ ਤਸਵੀਰ ਦਾ ਪਿਛੋਕੜ ਇਹ ਹੈ ਕਿ ਇਕ ਰੂਸੀ ਚਿਤਰਕਾਰ , ਵਾਰੇਸ਼ਚੇਗਿਨ , ਉਨ੍ਹੀਂ ਦਿਨੀ ਭਾਰਤ ਆਇਆ ਹੋਇਆ ਸੀ ਜਿਨ੍ਹੀਂ ਦਿਨੀਂ ਵਹਾਬੀਆਂ ਨੂੰ ਤੋਪਾਂ ਨਾਲ ਉਡਾਇਆ ਗਿਆ ਸੀ ਜਾਂ ਉਡਾਏ ਜਾਣ ਦੀ ਘਟਨਾ ਅਜੇ ਸਜਰੀ ਸੀ । ਇਸ ਚਿਤਰ ਵਿਚ ਵਾਰੇਸ਼ਚੇਗਿਨ ਨੇ ਭਾਰਤ ਵਿਚ ਬਰਤਾਨਵੀ ਜ਼ੁਲਮ ਨੂੰ ਪੇਸ਼ ਕੀਤਾ ਹੈ । ਵਹਾਬੀਆਂ ਦਾ ਪਹਿਰਾਵਾ ਕਾਫੀ ਹਦ ਤਕ ਨਾਮਧਾਰੀਆਂ ਨਾਲ ਮਿਲਦਾ ਜੁਲਦਾ ਹੈ । ਸਾਡੇ ਬਹੁਤੇ ਸਿਖ ਇਤਿਹਾਸਕਾਰਾਂ ਜਾਂ ਲੇਖਕਾ ਨੇ ਖੋਜ ਵਿਚ ਪੈਣਾ ਯੋਗ ਨਾ ਸਮਝ ਕੇ ਇਸ ਚਿਤਰ ਨੂੰ ਸਾਕਾ ਮਲੇਰ ਕੋਟਲਾ ਨਾਲ ਜੋੜ ਦਿਤਾ ਹਾਲਾਂ ਕਿ ਚਿਤਰ ਹੇਠਾਂ ਅਜਿਹੇ ਕੋਈ ਸ਼ਬਦ ਨਹੀਂ ਲਿਖੇ ਗਏ ਜਿਹੜੇ ਇਸ ਨੂੰ ਨਾਮਧਾਰੀਆਂ ਨਾਲ ਜੋੜਦੇ ਹੋਣ ।

ਸਮਝਦਾਰ ਵਿਅਕਤੀਆਂ ਨੂੰ ਬਹੁਤੀਆਂ ਉਕਤੀਆਂ ਯੁਕਤੀਆਂ ਦੀ ਲੋੜ ਨਹੀਂ ਹੁੰਦੀ । ਤੋਪਾਂ ਨਾਲ ਬਝ ਕੇ ਸ਼ਹੀਦ ਹੋਣ ਵਾਲੀ ਮਨੌਤ ਦੇ ਧਾਰਨੀਆਂ ਲਈ ਇੰਨਾਂ ਸੋਚ ਲੈਣਾ ਹੀ ਕਾਫੀ ਹੋਇਗਾ ਕਿ ਜੇ ਇਹ ਸਿੰਘ ਤੋਪਾਂ ਨਾਲ ਬਝੇ ਹੋਏ ਹੁੰਦੇ ਤਾਂ ਨਾ ਤਾਂ ਬਿਸ਼ਨ ਸਿੰਘ ਹੀ ਕਾਵਨ ਦੀ ਸੰਘੀ ਨੱਪ ਸਕਦਾ ਤੇ ਨਾ ਹੀ ਵਰਿਆਮ ਸਿੰਘ ਇਟਾਂ ਰੋੜੇ ਇਕਠੇ ਕਰਨ ਭਜ ਸਕਦਾ । ਨਾਲੇ ਗਦਰ ਦੌਰਾਨ ਬਹੁਤੇ ਬਾਗੀ ਜਾਂ ਸ਼ੱਕੀ ਬਾਗੀਆਂ ਨੂੰ ਤੋਪਾਂ ਨਾਲ ਬੰਨ੍ਹਣਾ ਇਸ ਕਰ ਕੇ ਵੀ ਜ਼ਰੂਰੀ ਹੋਇਆ ਹੋਇਗਾ ਕਿ ਲੋਕ ਸਹਿਮ ਕੇ ਭਜ ਸਕਦੇ ਸਨ । ਦੂਜੇ , ਦਿਮਾਗਾਂ ਵਿਚ ਬਦਲੇ ਦੀ ਭਾਵਨਾ ਸਮੋਈ ਬੈਠੇ ਅੰਗਰੇਜ਼ ਕਿਸੇ ਵੀ ਹਾਲਤ ਵਿਚ ਅਜਿਹਾ ਹੋਣ ਦੇਣਾ ਆਪਣਾ ਅਪਮਾਨ ਸਮਝਦੇ ਸਨ । ਨਾਮਧਾਰੀ ਸਿੰਘ ਤਾਂ ਗਏ ਹੀ ਸ਼ਹੀਦੀ ਕਫਣ ਸਿਰਾਂ ਤੇ ਬੰਨ੍ਹ ਕੇ ਸਨ।

ਸਤਿਗੁਰੂ ਰਾਮ ਸਿੰਘ ਦੇ ਵਿਸ਼ੇਸ਼ ਸਿਖ ਬਾਬਾ ਸੁਧ ਸਿੰਘ ਦੇ ਸਪੁਤ੍ਰ ਕਵੀ ਹਰਨਾਮ ਸਿੰਘ ਬਗਲੀ

ਵਾਲੇ ਅਨੁਸਾਰ ' ਇਨ੍ਹਾਂ ਸਿੰਘਾਂ ਨੇ ਰੜ ਪਿੰਡ ਵਿਚ ਆ ਕੇ ਕੂਕਾਂ ਮਾਰ ਕੇ ਆਖਿਆ ਸੀ ਕਿ ਅਸੀਂ ਮਰਨਾ ਚਾਹੁੰਦੇ ਹਾਂ , ਸਾਨੂੰ ਕੋਈ ਸਜਣ ਸਰਕਾਰ ਪਾਸ ਲੈ ਚਲੋ । ਅਸੀਂ ਕਿਸੇ ਨੂੰ ਮਾਰਨ ਦੀ ਬਹਾਦਰੀ ਨਹੀਂ ਸਮਝਦੇ ਸਗੋਂ ਖੁਦ ਮਰਨ ਨੂੰ ਬਹਾਦਰੀ ਸਮਝਦੇ ਹਾਂ ।'[74] ਇਸ ਲਈ ਇਨ੍ਹਾਂ ਨੂੰ ਤੋਪਾਂ ਨਾਲ ਬੰਨ੍ਹਣ ਦੀ ਲੋੜ ਹੀ ਨਹੀਂ ਸੀ । ਸਗੋਂ ਕਾਵਨ ਵਲੋਂ ਤੌਖਲਾ ਪ੍ਰਗਟ ਕਰਨ ਵੇਲੇ ਉਨ੍ਹਾਂ ਨੇ ਉਸ ਦਾ ਤੌਖਲਾ ਵੀ ਦੂਰ ਕਰ ਦਿਤਾ ਜਦੋਂ ਉਨ੍ਹਾਂ ਨੇ ਪਿਠ ਵਿਚ ਗੋਲੇ ਖਾ ਕੇ ਕਾਇਰਾਂ ਦੀ ਮੌਤੇ ਮਰਨ ਨਾਲੋਂ ਛਾਤੀ ਵਿਚ ਗੋਲੇ ਖਾ ਕੇ ਸੂਰਮਿਆਂ ਵਾਂਗ ਸ਼ਹੀਦ ਹੋਣ ਦੀ ਦ੍ਰਿੜ੍ਹਤਾ ਪ੍ਰਗਟਾਈ ਸੀ ।

ਗਿਆਨੀ ਗਿਆਨ ਸਿੰਘ ਦੀ ਗਵਾਹੀ ਤੋਂ ਸਪਸ਼ਟ ਹੈ ਕਿ ਸਿੰਘਾਂ ਵਿਚ ਪਹਿਲਾਂ ਸ਼ਹੀਦ ਹੋਣ ਲਈ ਇਕ ਤਰ੍ਹਾਂ ਨਾਲ ਦੌੜ ਲਗੀ ਹੋਈ ਸੀ । ਜੇ ਕੋਈ ਕਿਸੇ ਕਾਰਨ ਪਛੜ ਜਾਂਦਾ ਤਾਂ ਤੋਪਚੀ ਜਾਂ ਅਹਿਲਕਾਰਾਂ ਨੂੰ ਛੇਤੀ ਕਰਨ ਲਈ ਵੰਗਾਰਦਾ ਕਿ ਉਹ ਛੇਤੀ ਕਰਨ ਕਿਉਂ ਕਿ ਉਸ ਦਾ ਸਾਥ ਵਿਛੜ ਰਿਹਾ ਹੈ ।

ਤੋਪਾਂ ਨਾਲ ਹੋਈਆਂ ਇਨ੍ਹਾਂ ਸ਼ਹੀਦੀਆਂ ਦੇ ਸੋਗੀ ਪਰ ਅਲੌਕਿਕ ਦ੍ਰਿਸ਼ ਨੇ ਤਾਂ ਅੰਗਰੇਜ਼ ਅਧਿਕਾਰੀਆਂ ਨੂੰ ਵੀ ਦੰਦਾਂ ਹੇਠ ਉਂਗਲਾਂ ਲੈਣ ਲਈ ਮਜਬੂਰ ਕਰ ਦਿਤਾ ਸੀ । ਵਾਇਸਰਾਇ ਤੇ ਗਵਰਨਰ ਜਨਰਲ ਲਾਰਡ ਮੇਉ ਦੇ ਸਕੱਤਰ ਬਰਕ ਨੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਨਾਲ ਖਾਣਾ ਖਾਣ ਪਿਛੋਂ ਲਾਰਡ ਵਲ ਲਿਖੀ ਚਿਠੀ ਵਿਚ ਲਿਖਿਆ ਸੀ ਕਿ " ਮੈਨੂੰ ਇਹ ਜਾਣ ਕੇ ਪ੍ਰਸੰਤਾ ਹੋਈ ਕਿ ਕਾਵਨ ਦੀ ਕਾਰਵਾਈ ਦੀ ਆਪ ਨੇ ਪ੍ਰਵਾਨਗੀ ਨਹੀਂ ਦਿਤੀ । ਲੈਫਟੀਨੈਂਟ ਗਵਰਨਰ ਨਾਲ ਮੇਰੀ ਇਸ ਬਾਰੇ ਲੰਮੀ ਚੌੜੀ ਗਲਬਾਤ ਹੋਈ ਜਦੋਂ ਮੈਂ ਉਸ ਨੂੰ ਇਹ ਕਿਹਾ ਕਿ ਇਸ ਨਾਲ ਇੰਗਲੈਂਡ ਵਿਚ ਵਡੀ ਹਲਚਲ ਪੈਦਾ ਹੋਵੇਗੀ ਤਦ ਉਹ ਬੇਚੈਨ ਤੇ ਚਿੰਤਾਤੁਰ ਜਾਪਣ ਲਗਾ ਤੇ ਇਹੋ ਨੁਕਤਾ ਕਿ 1872 ਵਿਚ ਵੀ ਸਥਾਨਕ ਅਧਿਕਾਰੀਆਂ ਨੇ ਅਜਿਹੀ ਸਖਤ ਸਜ਼ਾ ਢੁਕਵੀਂ ਸਮਝੀ ਹੈ , ਵਡੀ ਚਰਚਾ ਦਾ ਵਿਸ਼ਾ ਬਣੇਗਾ ਤਾਂ ਉਹ ਇਸ ਤੇ ਬਹੁਤ ਦੁਖੀ ਹੋਇਆ ।"[75]

ਇਤਿਹਾਸ ਛੱਪੜ ਦੇ ਪਾਣੀ ਵਾਂਗ ਨਾ ਖੜ੍ਹਾ ਰਹਿੰਦਾ ਹੈ ਤੇ ਨਾ ਹੀ ਬੂ ਮਾਰਦਾ ਹੈ ਸਗੋਂ ਇਹ ਤਾਂ ਨਦੀ ਦੇ ਪਾਣੀ ਵਾਂਗ ਨਿੱਤ ਬਦਲਦੇ ਰਹਿਣ ਵਾਲੀ ਚੀਜ਼ ਹੈ । ਜਿਉਂ ਜਿਉਂ ਨਵੀਆਂ ਖੋਜਾਂ ਹੋਈ ਜਾਣਗੀਆਂ , ਜਿਉਂ ਜਿਉਂ ਖੋਜੀ ਕਿਸੇ ਗਲ ਦੀਆਂ ਡੂੰਘੀਆਂ ਤਹਿਆਂ ਪੁਟਦੇ ਰਹਿਣਗੇ ਤਿਉਂ ਤਿਉਂ ਹੀ ਇਤਿਹਾਸ ਵਿਚ ਨਵੀਨਤਾ ਆਉਂਦੀ ਜਾਇਗੀ ਪਰ ਇਸ ਦਾ ਭਾਵ ਇਹ ਕਦਾਚਿਤ ਨਹੀਂ ਲੈਣਾ ਚਾਹੀਦਾ ਕਿ ਹਥਲੀ ਸਮਗਰੀ ਦੀ ਵਰਤੋਂ ਹੀ ਨਾ ਕੀਤੀ ਜਾਵੇ ਤੇ ਨਵੀਂ ਖੋਜ ਦੀ ਉਡੀਕ ਵਿਚ ਕੁਛ ਲਿਖਿਆ ਹੀ ਨਾ ਜਾਵੇ । ਪਹਿਲਾਂ ਦੀ ਲਿਖੀ ਲਿਖਤ ਵਿਚ ਵਾਧੇ ਜਾਂ ਸੋਧਾਂ ਕਰਨੀਆਂ ਇੰਨੀਆਂ ਔਖੀਆਂ ਨਹੀਂ ਹੁੰਦੀਆਂ ਜਿੰਨਾਂ ਕਿਸੇ ਸਮਗਰੀ ਦੀ ਖੋਜ ਕਰ ਕੇ ਫਿਰ ਮੂਲ ਮੁਢੋਂ ਲਿਖਣਾ ਆਰੰਭ ਕਰਨਾ । ਨਾਮਧਾਰੀ ਇਤਿਹਾਸ ਵਿਚ ਤਬਦੀਲੀਆਂ ਜਾਂ ਨਿਰੰਤ੍ਰਤਾ ਦੀਆਂ ਇਕ ਦੋ ਨਹੀਂ ਸਗੋਂ ਕਈ ਉਦਾਹਰਣਾਂ ਸਾਡੇ ਸਾਹਮਣੇ ਹਨ ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤ ਨਿਧਾਨ ਸਿੰਘ 'ਆਲਿਮ' ਵਰਗੇ ਵਿਦਵਾਨ ਤੋਂ 'ਜੁਗ

ਪਲਟਾਊ ਸਤਿਗੁਰੂ' ਲਿਖਵਾਉਣ ਦਾ ਬੜਾ ਯੋਗ ਕਦਮ ਪੁਟਿਆ ਜਿਸ ਨੂੰ ਅਗੋਂ 'ਆਲਿਮ' ਜੀ ਨੇ ਵੀ ਜੀਅ ਤੋੜ ਮਿਹਨਤ ਨਾਲ ਨੇਪਰੇ ਚਾੜ੍ਹਿਆ ਪਰ ਮਲੇਰ ਕੋਟਲੇ ਵਿਚ ਸ਼ਹੀਦ ਹੋਣ ਵਾਲੇ ਸਿੰਘਾਂ ਦੀ ਗ੍ਰਿਫਤਾਰੀ ਦੇ ਵਰਣਨ ਦਾ ਮਾਮਲਾ ਸਹੀ ਨਾ ਹੋ ਸਕਿਆ । 'ਆਲਿਮ' ਜੀ ਨੇ ਲਿਖਿਆ ਹੈ ਕਿ ਸ਼ੇਰਪੁਰ ਦਾ ਥਾਣੇਦਾਰ ਉਤਮ ਸਿੰਘ ''ਨਾਮਧਾਰੀ ਲਿਬਾਸ ਵਿਚ ਉਨ੍ਹਾਂ ਕੋਲ ਆਇਆ ਤੇ ਬੜੀ ਅਧੀਨਗੀ ਨਾਲ ਲੰਗਰ ਵਾਸਤੇ ਅਰਜ਼ ਕੀਤੀ । ਥਾਣੇਦਾਰ ਉਨ੍ਹਾਂ ਨੂੰ ਘਰ ਲੈ ਗਿਆ ਤੇ ਸਭ ਨੂੰ ਗ੍ਰਿਫਤਾਰ ਕਰਵਾ ਦਿਤਾ ।''[76]

ਇਸ ਵਿਚ ਲੇਖਕ ਦਾ ਕਸੂਰ ਨਹੀਂ । ਇਸ ਦਾ ਮੁਖ ਕਾਰਨ ਸਰਕਾਰੀ ਰਿਕਾਰਡ ਦਾ ਪ੍ਰਾਪਤ ਨਾ ਹੋਣਾ ਹੈ । ਸਰਕਾਰੀ ਰਿਕਾਰਡ ਤਾਂ ਨਾਮਧਾਰੀਆਂ ਦੇ ਹੱਥ ਬਹੁਤ ਮਗਰੋਂ ਜਾ ਕੇ ਲਗਣਾ ਸ਼ੁਰੂ ਹੋਇਆ । ਪੁਸਤਕ ਦੀ ਰਚਨਾ ਸਮੇਂ ਸਿੰਘਾਂ ਦੀ ਗ੍ਰਿਫਤਾਰੀ ਬਾਰੇ ਆਮ ਧਾਰਨਾ ਇਹੋ ਸੀ । ਲੇਖਕ ਨੇ ਉਵੇਂ ਹੀ ਲਿਖ ਦਿਤਾ ਪਰ ਵੀਹਵੀਂ ਸਦੀ ਦੇ ਦੂਜੇ ਅੱਧ ਵਿਚ ਨਾਮਧਾਰੀਆਂ ਦੀ ਰਿਕਾਰਡ ਤਕ ਪਹੁੰਚ ਹੋ ਜਾਣ ਨਾਲ ਅਗੇ ਵਧੀ ਇਤਿਹਾਸਕ ਖੋਜ ਦੇ ਸਿਟੇ ਨੇ, ਮੌਕੇ ਦੇ ਅੰਗਰੇਜ਼ ਅਫਸਰਾਂ ਦੀ ਜ਼ਬਾਨੀ , ਇਹ ਸਿੱਧ ਕਰ ਦਿਤਾ ਕਿ ਸਿੰਘਾਂ ਨੇ ਆਤਮਸਮਰਪਣ ਕੀਤਾ ਸੀ ।ਇਹ ਗੱਲ ਸਰਕਾਰੀ ਰਿਕਾਰਡ ਵਿਚ ਲਿਖੀ ਵੀ ਇਕ ਦੋ ਥਾਂਈਂ ਨਹੀਂ ਸਗੋਂ ਅਨੇਕ ਥਾਈਂ ਮਿਲਦੀ ਹੈ ।[77] ਇਉਂ ਇਤਿਹਾਸ ਵਿਚ ਸੋਧ ਹੋਣ ਨਾਲ ਨਿਰੰਤ੍ਰਤਾ ਆਈ ਹੈ।

ਕੁਝ ਇਸੇ ਤਰ੍ਹਾਂ ਦੀ ਗੱਲ ਹੈ ਸਮਕਾਲੀ ਅਖਬਾਰਾਂ ਦੇ ਚੁਪ ਰਹਿਣ ਬਾਰੇ ਤੱਥਾਂ ਦੀ । ਬੇਖਬਰੀ ਕਾਰਨ ਨਾਮਧਾਰੀ ਇਤਿਹਾਸ-ਕਾਰਾਂ ਨੇ ਵੀ ਇਹੋ ਲਿਖਿਆ ਹੈ ਕਿ ਮਲੇਰ ਕੋਟਲੇ ਦੇ ਸਾਕੇ ਬਾਰੇ ਦੇਸ ਦੀਆਂ ਅਖਬਾਰਾਂ ਨੇ ਮੌਨ ਧਾਰੀ ਰਖਿਆ । ਇੰਨੇ ਵਡੇ ਨਰਸੰਘਾਰ ਬਾਰੇ ਆਮ ਜਨਤਾ ਨੂੰ ਜਾਣਕਾਰੀ ਨਹੀਂ ਦਿਤੀ ਜਿਹੜਾ ਕਿ ਅਖਬਾਰਾਂ ਦਾ ਮੁਖ ਫਰਜ਼ ਹੰਦਾ ਹੈ । '' ਦੇਸ਼ ਦੇ ਆਗੂ ਆਪਣੀਆਂ ਰੰਗ ਰਲੀਆਂ ਵਿਚ ਮਸਤ ਸਨ ਅਖਬਾਰਾਂ ਵਾਲੇ ਚੁਪ ਸਨ ਜਿਵੇਂ ਕਿਤੇ ਕੋਈ ਗਲ ਹੋਈ ਹੀ ਨਹੀਂ । ਹਾਂ, ਜੇ ਕਿਸੇ ਹਾਹ ਦਾ ਨਾਹਰਾ ਮਾਰਿਆ ਓਹ ਕਲਕਤੇ ਦਾ ਇਕਲੌਤਾ ਅੰਮ੍ਰਿਤ ਬਾਜ਼ਾਰ ਪਤ੍ਰਕਾ ਹੀ ਸੀ ਜਿਸ ਦੇ ਸੁਯੋਗ ਲੇਖਕ ਪ੍ਰਸਿਧ ਦੇਸ਼ ਭਗਤ ਬਾਬੂ ਮੋਤੀ ਲਾਲ ਘੋਸ਼ ਸਨ ।''[78]

ਪਰ ਉਦੋਂ ਕਲਕਤੇ ਤੋਂ ਹੀ ਛਪਦੇ ਅੰਗਰੇਜ਼ੀ ਅਖਬਾਰ 'ਫਰੈਂਡ ਆਫ ਇੰਡੀਆ' ਵਰਗੇ ਅਖਬਾਰਾਂ ਬਾਰੇ ਨਾਮਧਾਰੀ ਇਤਿਹਾਸਕਾਰਾਂ ਨੂੰ ਗਿਆਨ ਨਹੀਂ ਸੀ । 'ਫਰੈਂਡ ਆਫ ਇੰਡੀਆ' ਦੇ ਸੰਪਾਦਕ ਨੂੰ ਕੂਕਿਆਂ ਦੇ ਨਰਸੰਘਾਰ ਦਾ ਮਾਮਲਾ ਉਠਾਉਣ ਤੇ ਉਸ ਵਿਚ ਕੂਕਿਆਂ ਦੀ ਵਕਾਲਤ ਕਰਦਿਆਂ ਅੰਗਰੇਜ਼ਾਂ ਵਿਰੁਧ ਲਿਖਣ ਦੀ ਸਜ਼ਾ ਵਜੋਂ ਇਸ ਅਖਬਾਰ ਦੀ ਸੰਪਾਦਕੀ ਛਡ ਕੇ ਵਾਪਸ ਇੰਗਲੈਂਡ ਜਾਣ ਲਈ ਮਜਬੂਰ ਕਰ ਦਿਤਾ ਗਿਆ ਸੀ । ਇਹ ਇਸੇ ਅਖਬਾਰ ਨੇ ਹੀ ਲਿਖਿਆ ਸੀ ਕਿ ''ਉਥੇ ਦਹਿਸ਼ਤ ਫੈਲੀ ਹੋਈ ਸੀ । ਇਸ ਲਈ ਇਕ ਸਰਕਾਰੀ ਅਫਸਰ ਨੇ ਕਠੋਰ ਦਿਲੀ ਨਾਲ ਤੇ ਇਕ ਬਹੁਤ ਮੰਦਭਾਗੀ ਬਗਾਵਤ ਪਿਛੋਂ ਇੰਨੇ ਬੰਦੇ ਤੋਪਾਂ ਨਾਲ ਉਡਾ ਦਿਤੇ ਜਿੰਨੇ ਇਕੋ ਸਮੇਂ ਅਤੇ ਸਥਾਨ ਤੇ ਗਦਰ ਸਮੇਂ ਵੀ ਨਹੀਂ ਸਨ ਉਡਾਏ ਗਏ ਜਦੋਂ ਸਮਰਾਜ ਸਾਡੇ ਪੈਰਾਂ ਹੇਠੋਂ ਖਿਸਕਦਾ ਭਾਸਦਾ ਸੀ ।''[79]

ਉਕਤ ਅਖ਼ਬਾਰ ਦੇ ਸੰਪਾਦਕ ਜੇਮਜ਼ ਰੂਟਲਿਜ ਦੀ ਪ੍ਰਸੰਸਾ ਕਰਦਿਆਂ ਕਲਕਤੇ ਦੇ ਹੀ ਅਮ੍ਰਿਤ ਬਾਜ਼ਾਰ ਪਤ੍ਰਕਾ ਨੇ ਲਿਖਿਆ ਸੀ ਕਿ ਜੇਮਜ਼ ਨੇ ਦੇਸੀ ਭਾਰਤੀਆਂ ਦਾ ਪਖ ਨਹੀਂ ਪੂਰਿਆ ਸਗੋਂ ਉਹਨੇ ਸਚ ਅਤੇ ਨਿਆਂ ਦੀ ਵਕਾਲਤ ਕੀਤੀ ਹੈ ।[80] ਇਹ ਗਲ ਪਾਠਕਾਂ ਲਈ ਨਿਸਚੇ ਹੀ ਹੈਰਾਨੀਜਨਕ ਹੋਵੇਗੀ ਕਿ ਜੇਮਜ਼ ਨੂੰ ਅਲਵਿਦਾ ਕਹਿਣ ਲਈ ਉਸ ਦੇ ਤਿੰਨ ਸੌ ਪ੍ਰਸ਼ੰਸਕ ਜੁੜੇ ਜਿਨ੍ਹਾਂ ਵਿਚ ਅੰਗਰੇਜ਼ ਇਕ ਵੀ ਨਹੀਂ ਸੀ । ਗੋਰੀ ਨਸਲ ਵਿਚੋਂ ਸਿਰਫ ਇਕ ਅਮਰੀਕਨ ਸ੍ਰੀਮਾਨ ਡੱਲ ਹੀ ਮੌਜੂਦ ਸੀ ।[81] ਜੇਮਜ਼ ਦੇ ਵਿਦਾਇਗੀ ਸਮਾਰੋਹ ਸਮੇਂ 23 ਨਵੰਬਰ 1872 ਨੂੰ ਭੇਟ ਕੀਤੇ ਗਏ ਮਾਣ -ਪਤਰ ਉਤੇ 2000 ਵਿਅਕਤੀਆਂ ਦੇ ਦਸਖਤ ਸਨ ।[82]

ਪਹਿਲੀਆਂ ਨਾਮਧਾਰੀ ਲਿਖਤਾਂ ਵਿਚ ਤਾਂ 18 ਜਨਵਰੀ ਦੇ ਦਿਨ ਹੋਏ ਸ਼ਹੀਦਾਂ ਬਾਰੇ ਵੀ ਉਹੀ ਕੁਛ ਲਿਖਿਆ ਮਿਲਦਾ ਹੈ ਜੋ ਕੁਛ ਅੰਬਾਲੇ ਦੇ ਕਮਿਸ਼ਨਰ ਡਗਲਸ ਫੋਰਸਿਥ ਨੇ ਪ੍ਰਸਿੱਧ ਕਰਨ ਦਾ ਜਤਨ ਕੀਤਾ ਸੀ । ਅਰਥਾਤ 16 ਸਿੰਘਾਂ ਨੂੰ ਫਾਹੇ ਲਾਏ ਜਾਣ ਵਾਲੀ ਗਲ ।[83] ਫੋਰਸਿਥ ਦਾ ਪਾਜ ਉਘੜਿਆ ਪਾਠਕ ਪੜ੍ਹ ਹੀ ਚੁਕੇ ਹਨ ।

ਇਸੇ ਸਬੰਧ ਵਿਚ ਅਗਲੀ ਉਦਾਹਰਣ ਸਤਿਗੁਰੂ ਰਾਮ ਸਿੰਘ ਜੀ ਦੇ ਸੇਵਕ ਨਾਨੂੰ ਸਿੰਘ ਬਾਰੇ ਦਿਤੀ ਜਾ ਸਕਦੀ ਹੈ । ਉਸ ਬਾਰੇ ਗੈਰਨਾਮਧਾਰੀਆਂ ਵਲੋਂ ਇਹ ਗਲ ਆਮ ਧੁਮਾਈ ਹੋਈ ਹੈ ਕਿ ਸਤਿਗੁਰੂ ਜੀ ਦਾ ਇਹ ਸੇਵਕ ਅਸਲ ਵਿਚ ਬਰਤਾਨਵੀ ਖੁਫੀਆ ਪੁਲਸ ਦਾ ਕਰਮਚਾਰੀ ਸੀ ਜਿਹੜਾ ਦੇਸ ਨਿਰਵਾਸਤ ਕੀਤੇ ਜਾਣ ਸਮੇਂ ਤਕ ਤਾਂ ਸਤਿਗੁਰੂ ਜੀ ਦਾ ਸੇਵਕ ਬਣਿਆ ਰਿਹਾ ਪਰ ਜਦ ਆਪ ਨੂੰ ਬਦੇਸ਼ ਤੋਰਿਆ ਜਾਣ ਲਗਾ ਤਾਂ 'ਸੇਵਕ' ਨੇ ਗੜਵਾ ਆਦਿ ਧਰਤੀ ਤੇ ਰਖ ਕੇ ਆਪਣਾ ਭੇਦ ਖੋਲ੍ਹ ਦਿਤਾ ਕਿ ਉਸ ਦਾ ਕੰਮ ਕੇਵਲ ਇਥੋਂ ਤਕ ਹੀ ਸੀ ਪਰ ਉਸ ਸਮੇਂ ਦਾ ਰਿਕਾਰਡ ਸਾਹਮਣੇ ਆ ਜਾਣ ਨਾਲ ਇਨ੍ਹਾਂ ਲੋਕਾਂ ਦਾ ਮੂੰਹ ਅਡਿਆ ਹੀ ਰਹਿ ਗਿਆ ਹੈ ਕਿਉਂਕਿ ਸਰਕਾਰੀ ਰਿਕਾਰਡ ਵਿਚ ਨਾਨੂੰ ਸਿੰਘ ਦਾ ਰੰਗੂਨ ਵਿਚਲਾ ਉਰਦੂ ਵਿਚ ਲਿਖਿਆ ਇਕਰਾਰਨਾਮਾ ਮੌਜੂਦ ਹੈ ਜਿਸ ਵਿਚ ਉਹਨੇ ਲਿਖਿਆ ਹੈ ਕਿ ਉਹ ਉਸੇ ਸਥਿਤੀ ਵਿਚ ਰਹਿਣ ਦਾ ਵਾਅਦਾ ਕਰਦਾ ਹੈ ਜਿਸ ਵਿਚ ਉਸ ਦੇ ਸਤਿਗੁਰੂ ਨੂੰ ਰਖਿਆ ਜਾਵੇਗਾ ।[84] ਸਤਿਗੁਰੂ ਜੀ ਦੇ 1885 ਈ: ਵਿਚ ਬਰਮਾ ਵਿਚੋਂ ਅਲੋਪ ਹੋਣ ਤੋਂ ਜ਼ਰਾ ਪਹਿਲਾਂ ਦੇ ਸਮੇਂ ਤਕ ਉਹ ਸਤਿਗੁਰੂ ਜੀ ਨਾਲ ਬਰਮਾ ਦੀਆਂ ਵਖ ਵਖ ਜੇਲ੍ਹਾਂ ਵਿਚ ਰਿਹਾ ।

ਇਤਿਹਾਸ ਦੀ ਸੋਧ ਜਾਂ ਉਸ ਵਿਚ ਨਿਰੰਤ੍ਰਤਾ ਦੀ ਇਕ ਹੋਰ ਉਘੀ ਉਦਾਹਰਣ ਅਮ੍ਰਿਤਸਰ ਬੁਚੜਬਧ ਦੇ ਮਾਮਲੇ ਦੀ ਲਈ ਜਾ ਸਕਦੀ ਹੈ । ਹੁਣ ਤਕ ਸਰਕਾਰੀ ਲਿਖਤਾਂ ਨੂੰ ਆਧਾਰ ਬਣਾ ਕੇ ਲਿਖਣ ਵਾਲੇ ਇਤਿਹਾਸਕਾਰਾਂ ਨੇ ਇਹੋ ਲਿਖਿਆ ਹੈ ਕਿ ਅਮ੍ਰਿਤਸਰ ਵਾਲੇ ਬੁਚੜਾਂ ਦੇ ਕਾਤਲ ਨਾਮਧਾਰੀ, ਰਾਇਕੋਟ ਦੇ ਬੁਚੜਬਧ ਦੇ ਮਾਮਲੇ ਵਿਚ ਫੜੇ ਗਏ ਕਿਸੇ ਗੁਲਾਬ ਸਿੰਘ ਨੇ ਵਾਅਦਾ ਮੁਆਫ ਗਵਾਹ ਬਣਨ ਪਿਛੋਂ

ਫੜਵਾਏ ਸਨ । ਇਥੋਂ ਤਕ ਕਿ ਨਾਮਧਾਰੀਆਂ ਵਿਚ ਪ੍ਰਮਾਣੀਕ ਮੰਨੇ ਜਾਂਦੇ ਨਾਮਧਾਰੀ ਇਤਿਹਾਸ ਕ੍ਰਿਤ ਸਰਦਾਰ ਨਾਹਰ ਸਿੰਘ ਵਿਚ ਵੀ ਇਹੋ ਗਲ ਦਰਜ ਹੈ । ਇਹ ਗੱਲ ਨਵੀਆਂ ਖੋਜਾਂ ਦੇ ਆਧਾਰ ਤੇ ਕਾਫੀ ਹੱਦ ਤਕ ਝੁਠਲਾਈ ਜਾ ਚੁਕੀ ਹੈ । ਅਸਲ ਵਿਚ ਨਵੀਂ ਖੋਜ ਦੇ ਆਧਾਰ ਤੇ ਅਮ੍ਰਿਤਸਰ ਬੁਚੜਬਧ ਦਾ ਪੁਰਾਣੇ ਕਾਂਡ ਦਾ ਬਹੁਤ ਸਾਰਾ ਹਿਸਾ ਹੀ ਬਦਲ ਗਿਆ ਹੈ ।[੪੧]

ਅਗਲੇ ਪੰਨਿਆਂ ਤੇ ਸ੍ਰੀ ਨਿਰੰਜਨ ਸਿੰਘ ਜੀ 'ਮ੍ਰਿਗੇਸ਼' ਰਚਿਤ 'ਸਾਕਾ ਮਲੇਰ ਕੋਟਲਾ' ਨਾਂ ਦੀ ਕਾਵਿ ਰਚਨਾ ਪਾਠਕਾਂ ਦੀ ਭੇਟ ਕੀਤੀ ਜਾ ਰਹੀ ਹੈ । ਇਸ ਰਚਨਾ ਵਿਚ ਵੀ ਬਹੁਤੀਆਂ ਅਜਿਹੀਆਂ ਹੈਰਾਨਕੁਨ ਗਲਾਂ ਤੇ ਇਤਿਹਾਸਕ ਤੱਥਾਂ ਦਾ ਉਲੇਖ ਕੀਤਾ ਗਿਆ ਹੈ ਜਿਹੜੇ ਆਮ ਇਤਿਹਾਸਾਂ ਵਿਚ ਨਹੀਂ ਮਿਲਦੇ । ਇਉਂ 'ਮ੍ਰਿਗੇਸ਼' ਹੋਰਾਂ ਵੀ ਇਤਿਹਾਸ ਵਿਚ ਵਾਧੇ ਦੀ ਗਲ ਅਗੇ ਤੋਰੀ ਹੈ । ਇਹ ਗਲ ਇਸ ਰਚਨਾ ਦੇ ਮਹੱਤਵ ਨੂੰ ਹੋਰ ਵੀ ਵਧਾਉਂਦੀ ਹੈ ਕਿਉਂਕਿ ਤਬਦੀਲੀ ਤੇ ਨਿਰੰਤ੍ਰਤਾ ਸਹੀ ਇਤਿਹਾਸ ਦਾ ਖਾਸਾ ਸਮਝੇ ਜਾਂਦੇ ਹਨ ।

ਕੇਵਲ ਸਾਕਾ ਮਲੇਰ ਕੋਟਲਾ ਹੀ ਨਹੀਂ ਸਗੋਂ ਸਮੁਚੇ ਨਾਮਧਾਰੀ ਇਤਿਹਾਸ ਦੇ ਭਵਿਖ ਵਿਚ ਹੋਰ ਵੀ ਬਦਲ ਜਾਣ ਦੇ ਪੂਰੇ ਆਸਾਰ ਹਨ  ਜਿਸ ਦਾ ਆਧਾਰ ਇਤਿਹਾਸ ਖੋਜੀਆਂ ਤੇ ਨਿਰਭਰ ਹੈ ।

'ਮ੍ਰਿਗੇਸ਼' ਕਵੀ ਰਚਿਤ

# ਸਾਕਾ ਮਲੇਰ ਕੋਟਲਾ ਦਾ ਸੰਖੇਪ

# ਆਲੋਚਨਾਤਮਕ ਅਧਿਐਨ

ਨਾਮਧਾਰੀਆਂ ਵਲੋਂ ਕੀਤੇ ਗਏ ਗਿਣਤੀ ਦੇ ਸਾਕਾ ਵਰਨਣਾਂ ਵਿਚੋਂ ਇਕ ਹੈ ਸ੍ਰੀ ਨਰੰਜਨ ਸਿੰਘ 'ਮ੍ਰਿਗੇਸ਼' ਦੁਆਰਾ ਰਚਿਤ 'ਸਾਕਾ ਮਲੇਰ ਕੋਟਲਾ' ਜਿਸ ਦਾ ਖਰੜਾ ਹੁਣ ਤਕ 'ਮ੍ਰਿਗੇਸ਼' ਪ੍ਰਵਾਰ ਤਕ ਹੀ ਸੀਮਿਤ ਰਿਹਾ ਹੈ । ਸੰਤੋਖ ਵਾਲੀ ਗਲ ਇਹ ਹੈ ਕਿ 'ਮ੍ਰਿਗੇਸ਼' ਪਰਵਾਰ ਜਾਂ 'ਮ੍ਰਿਗੇਸ਼' ਹੋਰਾਂ ਦੇ ਵਾਰਸਾਂ ਨੇ ਆਮ ਸਾਹਿਤਕਾਰਾਂ ਦੇ ਵਾਰਸਾਂ ਵਾਂਗ ਇਸ ਨੂੰ ਰੱਦੀ ਖਰੀਦਣ ਵਾਲੇ ਕਿਸੇ ਕਬਾੜੀਏ ਨੂੰ ਵੇਚਣ ਦੀ ਕਾਹਲ ਨਹੀਂ ਕੀਤੀ ਨਹੀਂ ਤਾਂ ਇਹ ਵੀ ਬਹੁਤ ਸਾਰੇ ਹੋਰ ਕੀਮਤੀ ਖਰੜਿਆਂ ਵਾਂਗ ਕਦੋਂ ਦਾ ਸਦਾ ਦੀ ਨੀਂਦੇ ਸੌਂ ਚੁਕਾ ਹੁੰਦਾ । ਇਸ ਦਾ ਇਕ ਕਾਰਨ ਸ਼ਾਇਦ ਹੋਵੇ 'ਮ੍ਰਿਗੇਸ਼' ਪ੍ਰਵਾਰ ਦੇ ਦੋਹਿਤੇ ਸ੍ਰੀ ਸਵਰਨ ਸਿੰਘ ਵਿਰਕ ਦਾ ਸਾਹਿਤਕ ਰੁਚੀਆਂ ਵਾਲਾ ਹੋਣਾ । ਵਿਰਕ ਸਾਹਿਬ ਮੇਰੇ ਬੜੇ ਪੁਰਾਣੇ ਸਨੇਹੀਆਂ ਵਿਚੋਂ ਹਨ ਤੇ ਇਸ ਖਰੜੇ ਨੂੰ ਪਾਠਕਾਂ ਦੇ ਹਥਾਂ ਵਿਚ ਪਹੁੰਚਾਉਣ ਦਾ ਸਿਹਰਾ ਉਨ੍ਹਾਂ ਦੇ ਸਿਰ ਹੀ ਬਝਦਾ ਹੈ । ਮੈਨੂੰ ਉਨ੍ਹਾਂ ਇਸ ਯੋਗ ਸਮਝ ਕੇ ਇਸ ਦੇ ਸੰਪਾਦਨ ਦੀ ਸੇਵਾ ਮੇਰੇ ਜ਼ਿਮੇ ਲਾ ਦਿਤੀ ।

'ਸਾਕਾ ਮਲੇਰ ਕੋਟਲਾ' ਦੀ ਕਵਿਤਾ ਪੜ੍ਹ ਕੇ ਇਹ ਗਲ ਨਿਰਸੰਸੇ ਆਖੀ ਜਾ ਸਕਦੀ ਹੈ ਕਿ ਮ੍ਰਿਗੇਸ਼ ਹੋਰਾਂ ਦੀ ਇਹ ਇਕਲੌਤੀ ਜਾਂ ਪਹਿਲੀ ਰਚਨਾ ਨਹੀਂ ਹੋ ਸਕਦੀ ਕਿਉਂਕਿ ਇਸ ਵਿਚੋਂ ਪ੍ਰਗਟ ਹੁੰਦਾ ਉਨ੍ਹਾਂ ਦਾ ਪਿੰਗਲ - ਗਿਆਨ ਤੇ ਛੰਦ-ਬਧਤਾ ਅਸਾਧਾਰਨ ਪੱਧਰ ਦੀ ਦ੍ਰਿਸ਼ਟੀ ਗੋਚਰ ਹੁੰਦੀ ਹੈ । ਵਿਰਕ ਹੋਰਾਂ ਦੇ ਦਸਣ ਅਨੁਸਾਰ ਕਵੀ ਜੀ ਨੇ ਆਪਣੇ ਵਡਿਕੇ ਭਾਈ ਮੀਹਾਂ ਸਿੰਘ ਸਰਹਾਲੀ ਦਾ ਪ੍ਰਸੰਗ , ਬਬਰ ਬਾਹਨ ਪ੍ਰਸੰਗ , ਤਪੇ ਦਾ ਪ੍ਰਸੰਗ ਅਤੇ ਹੀਰ ਆਦਿ ਕਈ ਕਾਵਿ ਰਚਨਾਵਾਂ ਕੀਤੀਆਂ ਹਨ ।[ਅ] ਕੁਛ ਕਾਵਿ ਰਚਨਾਵਾਂ ਦਾ ਅਖਬਾਰ ਵਿਚ ਪ੍ਰਕਾਸ਼ਤ ਹੋਣ ਦਾ ਪਤਾ ਵੀ ਉਨ੍ਹਾਂ ਤੋਂ ਲਗਦਾ ਹੈ । ਆਪ ਦੇ ਡੂੰਘੇ ਗੁਰਬਾਣੀ ਅਧਿਐਨ ਤੇ ਵਿਦਵਤਾ ਦਾ ਗਿਆਨ ਵੀ ਇਸ ਰਚਨਾ ਤੋਂ ਸਹਿਜੇ ਹੀ ਹੋ ਜਾਂਦਾ ਹੈ ।

ਗੁਰਬਾਣੀ ਦੀ ਗਲ ਕਰਨ ਸਮੇਂ ਸਾਡਾ ਭਾਵ ਆਦਿ ਤੇ ਦਸਮ ਦੋਹਾਂ ਗ੍ਰੰਥ ਸਾਹਿਬਾਂ ਵਿਚ ਸੰਕਲਤ ਗੁਰਬਾਣੀ ਤੋਂ ਹੈ । ਕਈ ਥਾਈਂ ਇਨ੍ਹਾਂ ਵਿਚੋਂ ਪੰਕਤੀ ਜਾਂ ਉਸ ਦਾ ਕੋਈ ਭਾਗ ਕਵਿਤਾ ਵਿਚ ਬੀੜਿਆ ਗਿਆ ਮਿਲਦਾ ਹੈ ਤੇ ਕਿਤੇ ਕਿਤੇ ਗੁਰਬਾਣੀ ਦੀ ਕਿਸੇ ਪੰਕਤੀ ਦੇ ਆਧਾਰ ਤੇ ਕੋਈ ਕਾਵਿ ਪੰਕਤੀ ਰਚੀ ਗਈ ਜਾਪਦੀ ਹੈ । ਕੁਛ ਸੰਕੇਤ ਭਾਈ ਗੁਰਦਾਸ ਦੀ ਰਚਨਾ ਵਲ ਵੀ ਕੀਤੇ ਮਿਲਦੇ ਹਨ । ਚੰਡੀ ਦੀ ਵਾਰ ਦਾ ਪਾਠ ਕਰਨਾ ਨਾਮਧਾਰੀ ਪੰਥ ਵਿਚ ਨਿਤਨੇਮ ਦਾ ਹਿਸਾ ਮੰਨਿਆਂ ਜਾਂਦਾ ਹੈ । ਇਸ ਲਈ ਦਸਮੇਸ਼ ਰਚਿਤ ਇਸ ਪ੍ਰਸਿੱਧ ਰਚਨਾ ਦੀਆਂ ਪੰਕਤੀਆਂ ਨੂੰ ਵੀ ਕਈ ਥਾਈਂ ਕਵੀ ਜੀ ਨੇ ਆਪਣੀ ਰਚਨਾ ਦਾ ਆਧਾਰ ਬਣਾਇਆ ਹੈ ।

ਇਸ ਤੋਂ ਬਿਨਾਂ ਹਿੰਦੂ ਧਰਮ ਗ੍ਰੰਥਾਂ ਵਿਚੋਂ ਵੀ ਆਪ ਨੇ ਕਾਫੀ ਸਾਖੀਆਂ ਵਲ ਸੰਕੇਤ ਕੀਤੇ ਹਨ । ਸਾਡਾ ਇਹ ਵਿਸ਼ਵਾਸ ਹੈ ਕਿ ਹਿੰਦੂ ਧਰਮ ਗ੍ਰੰਥਾਂ ਦੇ ਅਧਿਐਨ ਬਗੈਰ ਸਿਖ ਧਰਮ ਗ੍ਰੰਥਾਂ ਨੂੰ ਸਮਝ ਸਕਣਾ ਅਸੰਭਵ ਹੈ ਕਿਉਂ ਕਿ ਗੁਰਬਾਣੀ ਵਿਚ ਜਿੰਨੇ ਪਰਮਾਣ ਜਾਂ ਉਦਾਹਰਣਾਂ ਗੁਰੂ ਸਾਹਿਬ ਨੇ ਦਿਤੀਆਂ ਹਨ ਲਗਪਗ ਉਨ੍ਹਾਂ ਸਭਨਾਂ ਦਾ ਮੂਲ ਉਨ੍ਹਾਂ ਗ੍ਰੰਥਾਂ ਵਿਚ ਹੀ ਮਿਲਦਾ ਹੈ । ਫਿਰ, ਕਵੀ ਜੀ ਪੁਰਾਤਨ ਸਿਖ ਇਤਿਹਾਸ ਦੀਆਂ ਕਈ ਭੁਲੀਆਂ ਵਿਸਰੀਆਂ ਘਟਨਾਵਾਂ ਦੀ ਵੀ ਯਾਦ ਦਵਾਉਂਦੇ ਹਨ । 'ਸਾਕੇ' ਵਿਚ ਪ੍ਰਤੱਖ ਜਾਂ ਅਪ੍ਰਤੱਖ ਅਜਿਹੇ ਸੰਕੇਤਾਂ ਦੀ ਘੁੰਢੀ ਖੋਲ੍ਹਣ ਦਾ ਜਤਨ ਆਪਣੇ ਅਲਪ ਗਿਆਨ ਅਨੁਸਾਰ ਅਸੀਂ ਥਾਉਂ ਥਾਈਂ ਇਸ ਵਿਚਾਰ ਨਾਲ ਕਰ ਦਿਤਾ ਹੈ ਕਿ ਪਾਠਕ ਕਵੀ ਜੀ ਦੇ ਗੁਰਬਾਣੀ ਤੇ ਇਤਿਹਾਸ ਗਿਆਨ ਦਾ ਅਨੁਮਾਨ ਲਾ ਸਕਣ । ਆਪ ਜੀ ਦੇ ਬ੍ਰਿਜ ਭਾਸ਼ਾਈ ਗਿਆਨ ਤੇ ਉਸ ਵਿਚ ਕਵਿਤਾ ਕਹਿਣ ਦੀ ਨਿਪੁੰਨਤਾ ਤੇ ਵੀ ਕਿੰਤੂ ਨਹੀਂ ਕੀਤਾ ਜਾ ਸਕਦਾ ਜਿਹੜਾ ਸਾਕੇ ਦਾ ਪਹਿਲਾ ਪੰਨਾਂ ਪਰਤਦਿਆਂ ਹੀ ਪਾਠਕ ਨੂੰ ਪ੍ਰਭਾਵਤ ਕਰਨੋਂ ਨਹੀਂ ਰਹਿੰਦਾ ।

ਇਸ ਸਾਕੇ ਦੇ ਪਾਠ ਵੇਲੇ ਧਿਆਨ ਵਿਚ ਰਖਣ ਵਾਲੀ ਇਕ ਗਲ ਇਹ ਵੀ ਹੈ ਕਿ ਸਮੁਚੀ ਨਾਮਧਾਰੀ ਕੌਮ ਨੂੰ ਅੰਗਰੇਜ਼ਾਂ ਦੇ ਰਾਜ ਵਿਚ ਇਕ ਜਰਾਇਮ ਪੇਸ਼ਾ ਕੌਮ ਹੋਣ ਦਾ 'ਮਾਣ' ਪ੍ਰਾਪਤ ਰਿਹਾ ਹੈ । ਅੰਗਰੇਜ਼ਾਂ ਦੇ ਰਾਜ ਵਿਚ ਇਹ ਫਤਵਾ ਤਾਂ ਇਸ ਪਖੋਂ ਅਯੋਗ ਨਹੀਂ ਸੀ ਸਮਝਿਆ ਜਾ ਸਕਦਾ ਕਿ ਨਾਮਧਾਰੀਆਂ ਨੇ ਦੇਸ ਵਿਚ ਅੰਗਰੇਜ਼ਾਂ ਦੇ ਰਾਜ ਨੂੰ ਚੁਣੌਤੀ ਦਿੰਦਿਆਂ ' ਇਥੋਂ ਚੁਕ ਲੈ ਫਰੰਗੀਆ ਛਾਉਣੀ ਖਾਲਸੇ ਨੇ ਰਾਜ ਕਰਨਾ '[*] ਦਾ ਨਅਰਾ ਲਾਇਆ ਸੀ ਜਿਸ ਕਰ ਕੇ ਅੰਗਰੇਜ਼ ਸਰਕਾਰ ਦੀਆਂ ਨਜ਼ਰਾਂ ਵਿਚ ਤਾਂ ਉਹ ਰੜਕਦੇ ਹੀ ਰਹਿਣੇ ਸਨ । ਇਸੇ ਕਰ ਕੇ ਸਰਕਾਰੀ ਰਿਕਾਰਡ ਤਕ ਉਨ੍ਹਾਂ ਦੀ ਪਹੁੰਚ ਦਾ ਸੁਪਨਾ ਵੀ ਨਹੀਂ ਸੀ ਲਿਆ ਜਾ ਸਕਦਾ ।

ਇਸੇ ਕਰ ਕੇ ਇਸ ਸਾਕੇ ਨਾਲ ਸਬੰਧਤ ਪਹਿਲੇ ਸਮੇਂ ਵਿਚ ਲਿਖੇ ਗਏ ਪ੍ਰਸੰਗਾਂ ਜਾਂ ਵਰਨਣਾਂ ਵਿਚ ਵਰਤਮਾਨ ਸਮੇਂ ਵਿਚ ਬਿਆਨੇ ਜਾ ਰਹੇ ਤੱਥਾਂ ਨਾਲੋਂ ਥੋੜ੍ਹਾ ਬਹੁਤਾ ਫਰਕ ਵੀ ਨਜ਼ਰੀਂ ਪੈਂਦਾ ਹੈ । ਜਿਵੇਂ ਮਲੇਰ ਕੋਟਲੇ ਤੇ ਹਮਲਾ ਕਰਨ ਵਾਲੇ ਸਿੰਘਾਂ ਦੀ ਗ੍ਰਿਫਤਾਰੀ ਦੀ ਘਟਨਾ-ਵਰਨਣ ਵਿਚ । ਇਸ ਅਨੁਸਾਰ ਮਲੇਰ ਕੋਟਲੇ ਦੇ ਹਮਲੇ ਪਿਛੋਂ ਰੜ ਪਿੰਡ ਦੇ ਬਾਹਰ ਡੇਰੇ ਲਾਈ ਬੈਠੇ ਇਨ੍ਹਾਂ ਸਿੰਘਾਂ ਨੂੰ ਸ਼ੇਰਪੁਰ ਦੇ ਥਾਣੇਦਾਰ ਉਤਮ ਸਿੰਘ ਨੇ ਨਾਮਧਾਰੀ ਭੇਸ ਵਿਚ ਆ ਕੇ ਆਪਣੇ ਘਰ ਪ੍ਰਸ਼ਾਦਾ ਛਕਣ ਦੀ ਬੇਨਤੀ ਕੀਤੀ ਤੇ ਇਉਂ ਸਿੰਘਾਂ ਨੂੰ ਘਰ ਬੁਲਾ ਕੇ ਧੋਖੇ ਨਾਲ ਗ੍ਰਿਫਤਾਰ ਕਰ ਲਿਆ ਪਰ ਇਹ ਗਲ ਵੀ ਮੰਨਣਯੋਗ ਨਹੀਂ ਬਣਦੀ ਕਿ ਪੰਥ ਦੇ ਇੰਨੇ ਵਡੇ ਆਗੂਆਂ ਨੂੰ ਇਲਾਕੇ ਦੇ ਨਾਮਧਾਰੀਆਂ ਦਾ ਪਤਾ ਨਾ ਹੋਵੇ ਤੇ ਜਾਂ ਉਹ ਅਕਲੋਂ ਇੰਨੇ ਥੋਥੇ ਹੋਣ ਕਿ ਓਪਰੇ ਆਦਮੀ ਦੀਆਂ ਗਲਾਂ ਵਿਚ ਆ ਜਾਂਦੇ ਪਰ ਅਸਲ ਤੱਥਾਂ ਦਾ ਸਾਹਮਣੇ ਨਾ ਆ ਸਕਣਾ ਹੁਣ ਤਕ ਇਸੇ ਮਨੌਤ ਨੂੰ ਹੀ ਸਹੀ ਕਲਪਣ ਦੀ ਮਜਬੂਰੀ ਬਣਿਆ ਰਿਹਾ ਜਾਪਦਾ ਹੈ ਕਿਉਂਕਿ ਸੰਤ ਨਿਧਾਨ ਸਿੰਘ

ਆਲਿਮ ਜੀ ਨੇ ਵੀ ਇਹੋ ਗਲ ਲਿਖੀ ਹੈ ।[44] ਇਹੋ ਗਲ ਸਾਨੂੰ 'ਮ੍ਰਿਗੇਸ਼' ਜੀ ਦੇ ਸਾਕੇ ਵਿਚ ਵੀ ਲਿਖੀ ਮਿਲਦੀ ਹੈ ।

ਇਸ ਦਾ ਭਾਵ ਇਹ ਵੀ ਨਹੀਂ ਕਿ ਨਾਮਧਾਰੀਆਂ ਬਾਰੇ ਸਰਕਾਰੀ ਲਿਖਤਾਂ ਜਾਂ ਰਿਕਾਰਡ ਤਕ ਉਨ੍ਹਾਂ ਦੀ ਪਹੁੰਚ ਹੋ ਹੀ ਨਹੀਂ ਸਕੀ । ਜਦੋਂ ਸੰਤ ਨਿਧਾਨ ਸਿੰਘ ਆਲਿਮ ਜੀ ਨੇ ਆਪਣੀ ਪੁਸਤਕ ਦੀ ਰਚਨਾ ਕੀਤੀ ਤਦ ਵੀ ਇਸ ਪਾਸੇ ਕੁਛ ਹੰਭਲੇ ਵਜਣ ਦੇ ਸੰਕੇਤ ਮਿਲਦੇ ਹਨ ਕਿਉਂਕਿ ਉਨ੍ਹਾਂ ਦੀ ਪੁਸਤਕ ਵਿਚ ਕੁਛ ਸਰਕਾਰੀ ਲਿਖਤਾਂ ਦੇ ਹਵਾਲੇ ਦ੍ਰਿਸ਼ਟੀਗੋਚਰ ਹੁੰਦੇ ਹਨ ਜਿਸ ਤੋਂ ਸਪਸ਼ਟ ਹੈ ਕਿ ਇਸ ਰਿਕਾਰਡ ਦੀਆਂ ਇਕੜ ਦੁਕੜ ਨਕਲਾਂ ਨਾਮਧਾਰੀਆਂ ਦੇ ਹਥ ਲਗਣੀਆਂ ਸ਼ੁਰੂ ਹੋ ਗਈਆਂ ਸਨ । ਆਲਿਮ ਜੀ ਦੀ ਪੁਸਤਕ ਪਿਛੋਂ ਸਰਦਾਰ ਨਾਹਰ ਸਿੰਘ ਰਚਿਤ 'ਨਾਮਧਾਰੀ ਇਤਿਹਾਸ' ਪ੍ਰਕਾਸ਼ਤ ਹੋ ਚੁਕਾ ਸੀ ਜਿਹੜਾ ਬਹੁਤ ਹਦ ਤਕ ਸਰਕਾਰੀ ਰਿਕਾਰਡ ਤੇ ਹੀ ਆਧਾਰਤ ਹੈ ਤੇ 1966 ਈ: ਵਿਚ ਤਾਂ ਉਨ੍ਹਾਂ ਵਲੋਂ ਹੀ ਸਰਕਾਰੀ ਦਸਤਾਵੇਜ਼ਾਂ ਦੀ ਲੜੀ ਵਿਚ ਦੂਸਰੀ ਜਿਲਦ ਵੀ ਛਪ ਕੇ ਆ ਚੁਕੀ ਸੀ ਜਿਸ ਦਾ ਬਹੁਤਾ ਸਬੰਧ ਮਲੇਰ ਕੋਟਲੇ ਦੇ ਨਰਸੰਘਾਰ ਤੇ ਆਪਣੇ ਪ੍ਰਭਾਵਸ਼ਾਲੀ ਸੂਬਿਆਂ ਸਮੇਤ ਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਤਕ ਦੇ ਸਮਾਚਾਰਾਂ ਨਾਲ ਹੀ ਹੈ । ਕਵੀ 'ਮ੍ਰਿਗੇਸ਼' ਹੋਰਾਂ ਦੀਆਂ ਨਜ਼ਰਾਂ ਵਿਚੋਂ ਇਹ ਦੋਵੇਂ ਪੁਸਤਕਾਂ ਨਿਕਲੀਆਂ ਜਾਪਦੀਆਂ ਹਨ ਕਿਉਂ ਕਿ ਉਨ੍ਹਾਂ ਆਪਣੇ ਇਸ 'ਸਾਕੇ' ਵਿਚ ਸਰਕਾਰੀ ਤਾਰਾਂ , ਰਿਪੋਰਟਾਂ ਆਦਿ ਦਾ ਵਿਸ਼ਾ ਵਸਤੂ ਦੇਣ ਤਕ ਦਾ ਹੰਭਲਾ ਵੀ ਮਾਰਿਆ ਹੈ :

ਗਿਣਤੀ ਵਿਚ ਅਠਾਹਠ ਸੀ ਸਿੰਘ ਸਾਰੇ,
ਫਟੜ ਵੀਹ ਤੇ ਨੌ ਬਤਾਇ ਦਿਤੇ ।
ਲਿਖਿਆ ਜੋ ਸਰਕਾਰੇ ਰਿਪੋਟ ਨੇ ਸੀ ,
'ਮ੍ਰਿਗੇਸ਼' ਨੇ ਬੋਲ ਸੁਣਾਇ ਦਿਤੇ ।

ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਵਲੋਂ ਸਰਕਾਰ ਪੰਜਾਬ ਨੂੰ ਦਿਤੀਆਂ ਗਈਆਂ ਤਾਰਾਂ ਵਿਚੋਂ ਇਕ ਦਾ ਹਵਾਲਾ ਉਹ ਇਉਂ ਦਿੰਦੇ ਹਨ :

ਕਾਵਨ ਡੀ ਸੀ ਲੁਧਿਆਣੇ ਦੀ ਤਾਰ ਕੋਲੋਂ,
ਪੁਸ਼ਟੀ ਏਸਦੀ ਵੀਰ ਕਰਵਾ ਦੇਵਾਂ ।
ਭੇਜੀ ਹੋਮ ਸਕੱਤਰ ਕਲਕਤਾ ਦੇ ਨਾਂ ,
ਸਾਰੀ ਲਿਖ ਕੇ ਗਲ ਸਮਝਾ ਦੇਵਾਂ ।

*

ਤਾਰ ਵਿਚ ਲਿਖਦਾ ਹੈ ਹੋ ਗਿਆ ਅਮਨ ਏਥੇ,
ਸੌ ਕੂਕੇ ਮਰੇ ਕੁਝ ਫਟਤ ਬਤਾਂਵਦਾ ।
ਕਮਿਸਨਰ ਅੰਬਾਲਾ ਤਾਂਈ ਪਦਰਾ ਤਾਰੀਕ ਤਾਰ ,
ਭੇਜ ਦਿਤੀ ਤਾਰ ਜਥਾ ਝਰਟ ਆਂਵਦਾ ।
ਪੰਜ ਸੌ ਕੂਕਿਆ ਚੜਾਈ ਕੀਤੀ ਕੋਟਲੇ ਤੇ,
ਫੌਜ ਦਾ ਪ੍ਰਬੰਧ ਛੇਤੀ ਲਿਖ ਕੇ ਕਰਾਵਦਾ ।

*

ਉਤੋਂ ਅਫਸਰ ਕਮਿਸਨਰ ਅੰਬਾਲੇ ਵਾਲੇ ,
ਚਿਠੀ ਲਿਖ ਘੱਲੀ ਵਿਸਤਾਰ ਕਰ ਕੇ ।
ਦੇਣੀ ਮੌਤ ਦੀ ਸਜਾ ਨਾ ਕੂਕਿਆਂ ਨੂੰ ,
ਮੇਰੇ ਆਉਣ ਤੋਂ ਪਹਿਲਾਂ ਤਿਆਰ ਕਰ ਕੇ ।
ਆ ਰਿਹਾ ਹਾਂ ਆਪਦੇ ਪਾਸ ਕਾਵਨ,
ਚਿਠੀ ਵਾਚਣੀ ਸੋਚ ਵਿਚਾਰ ਕਰ ਕੇ ।
ਕੀਤੀ ਨਹੀ ਪਰਵਾਹ 'ਮ੍ਰਿਗੇਸ' ਸਾਇਰ,
ਫਾਇਰ ਖੋਹਲਤੇ ਹੁਕਮ ਵਿਸਾਰ ਕਰ ਕੇ ।

ਇਸ ਤਰ੍ਹਾਂ ਕਵੀ ਜੀ ਨੇ ਇਕ ਤਰ੍ਹਾਂ ਨਾਲ ਸਰਕਾਰੀ ਇਤਿਹਾਸ-ਸ੍ਰੋਤਾਂ ਦੇ ਹਵਾਲਿਆਂ ਨਾਲ ਆਪਣੇ ਕਥਨਾਂ ਦੀ ਪੁਸਟੀ ਵੀ ਕਰਨ ਦਾ ਜਤਨ ਕੀਤਾ ਹੈ । ਉਨ੍ਹਾਂ ਦਾ ਇਹ ਗੁਣ ਕਿਸੇ ਹਦ ਤਕ ਉਨ੍ਹਾਂ ਨੂੰ ਕਿਸਾ ਕਵੀਆਂ ਨਾਲੋਂ ਵਖਰਿਆਉਂਦਾ ਤੇ ਉਚਿਆਉਂਦਾ ਵੀ ਹੈ ।

ਇਸ ਸਾਕੇ ਵਿਚ ਦਰਜ ਬਹੁਤੀਆਂ ਗਲਾਂ ਰਿਕਾਰਡ ਆਧਾਰਤ ਨਹੀਂ ਪਰ ਕਈ ਗਲਾਂ ਅਜਿਹੀਆਂ ਵੀ ਹਨ ਜਿਹੜੀਆਂ ਰਿਕਾਰਡ ਤੇ ਟੇਕ ਰਖਣ ਵਾਲਿਆਂ ਨੂੰ ਕਦੇ ਵੀ ਪ੍ਰਾਪਤ ਨਹੀਂ ਹੋ ਸਕਦੀਆਂ ਜਦ ਕਿ ਉਨ੍ਹਾਂ ਦੇ ਵੇਰਵੇ ਇਸ ਸਾਕੇ ਸਮੇਤ ਕਈ ਨਾਮਧਾਰੀ ਲਿਖਤਾਂ ਵਿਚ ਸੰਭਾਲੇ ਪਏ ਹਨ । 17 ਜਨਵਰੀ 1872 ਨੂੰ ਲੁਧਿਆਣੇ ਦੇ ਡਿਪਟੀ ਕਮਿਸਨਰ ਕਾਵਨ ਵਲੋਂ ਉਡਾਏ ਗਏ ਸਿੰਘਾਂ ਦਾ ਸਰਕਾਰੀ ਰਿਕਾਰਡ ਵਿਚ ਕੋਈ ਵੇਰਵਾ ਦਰਜ ਹੀ ਨਹੀਂ ਤਾਂ ਲਭਣਾ ਕਿਥੋਂ ਹੋਇਆ ? ਉਹ ਤਾਂ ਸਹੀਦਾਂ ਦੇ ਪਰਵਾਰਾਂ ,ਸਬੰਧੀਆਂ, ਦਸਮਦੀਦ ਗਵਾਹਾਂ ਜਾਂ ਰਵਾਇਤ ਸੰਭਾਲਣ ਵਾਲਿਆਂ ਸ੍ਰੋਤਾਂ ਤੋਂ ਹੀ ਪ੍ਰਾਪਤ ਹੋ ਸਕਦਾ ਹੈ ।

ਜਿਵੇਂ ਪਹਿਲਾਂ ਸੰਕੇਤ ਕੀਤਾ ਹੀ ਜਾ ਚੁਕਾ ਹੈ ਪਹਿਲਾਂ ਬਾਬਾ ਕਾਹਲਾ ਸਿੰਘ ਨੰਗਲ ਵਾਲਿਆਂ ਨੇ ਆਪਣੇ ਜਤਨਾਂ ਤੇ ਸ੍ਰੋਤਾਂ ਰਾਹੀਂ ਇਹ ਜਾਣਕਾਰੀ ਇਕੱਤਰ ਕਰਨ ਦਾ ਉਦਮ ਕੀਤਾ । ਉਨ੍ਹਾਂ ਦੇ ਇਸ

ਪੁਰਸਾਰਥ ਦਾ ਅਸੀਂ ਯੋਗ ਮੁਲ ਨਹੀਂ ਪਾ ਸਕੇ ਪਰ ਇਸ ਪੁਰਸ਼ਾਰਥ ਅਗੇ ਸਿਰ ਕੇਵਲ ਇਸ ਕਰ ਕੇ ਹੀ ਨਹੀਂ ਝੁਕਦਾ ਕਿ ਉਨ੍ਹਾਂ ਨੇ ਕਿਸੇ ਹੋਰ ਸ੍ਰੋਤ ਤੋਂ ਨਾ ਮਿਲ ਸਕਣ ਵਾਲੀ ਇਹ ਕੀਮਤੀ ਸਮਗਰੀ ਇਕੱਤਰ ਕਰ ਕੇ ਸੰਭਾਲੀ । ਸਗੋਂ ਇਸ ਕਰ ਕੇ ਵੀ ਕਿ ਉਨ੍ਹਾਂ ਨੇ ਸਾਧਾਰਨ ਗੁਜ਼ਾਰੇ ਵਾਲੇ ਕਿਰਤੀ ਹੁੰਦਿਆਂ ਹੋਇਆਂ ਆਪਣੇ ਸੀਮਿਤ ਆਰਥਕ ਸਾਧਨਾਂ ਦੇ ਆਸਰੇ ਆਪਣੇ ਪਰਵਾਰ ਦਾ ਪਾਲਨ ਪੋਸ਼ਣ ਕਰਦਿਆਂ ਇਹ ਪਵਿਤਰ ਪਰ ਕਠਨ ਕਾਰਜ ਕੀਤਾ ।

'ਮ੍ਰਿਗੇਸ' ਜੀ ਦੇ ਲਿਖੇ ਸਾਕੇ ਵਿਚ ਵੀ ਅਜਿਹੇ ਤੱਥ ਸਾਨੂੰ ਕਾਫੀ ਮਿਲਦੇ ਹਨ ਜਿਵੇਂ ਤੋਪਾਂ ਨਾਲ ਉਡਾਏ ਗਏ ਸਿਘਾਂ ਦੇ ਨਾਂ, ਪਤੇ, ਪਿਛੋਕੜ, ਅਤੇ ਕਈ ਹੋਰ ਦਿਲਚਸਪ ਵੇਰਵੇ । ਭਾਵੇਂ ਕਈ ਥਾਈਂ ਉਨ੍ਹਾਂ ਨੇ ਕਵੀਆਂ ਵਾਲੀ ਖੁਲ੍ਹ ਲੈ ਕੇ ਅਤਿਕਥਨੀ ਜਾਂ ਕਲਪਨਾਂ ਤੋਂ ਵੀ ਕੰਮ ਲਿਆ ਹੈ, ਜਿਵੇਂ ਅਜਿਹੇ ਪ੍ਰਸੰਗਾਂ ਵਿਚ ਅਕਸਰ ਦੇਖਣ ਵਿਚ ਆਉਂਦਾ ਹੀ ਹੁੰਦਾ ਹੈ, ਕਿਉਂਕਿ ਉਹ ਨਿਰੋਲ ਇਤਿਹਾਸ ਨਹੀਂ ਲਿਖ ਰਹੇ ਸਗੋਂ 'ਇਕ ਪੰਥ ਦੋ ਕਾਜ' ਦੀ ਕਹਾਵਤ ਅਨੁਸਾਰ ਉਨ੍ਹਾਂ ਦਾ ਮਨੋਰਥ ਸੰਗਤਾਂ ਨੂੰ ਉਨ੍ਹਾਂ ਦੇ ਵਿਰਸੇ ਤੋਂ ਜਾਣੂ ਕਰਵਾਉਣ ਦੇ ਨਾਲ ਨਾਲ ਸੁਹਜ ਸੁਆਦ ਜਾਂ ਮਨੋਰੰਜਨ ਪ੍ਰਦਾਨ ਕਰਨਾ ਵੀ ਜਾਪਦਾ ਹੈ । ਇਹ ਰਚਨਾ ਕਿਸਾ – ਕਾਵਿ ਦੀਆਂ ਲੀਹਾਂ ਤੇ ਰਚੀ ਗਈ ਹੋਣ ਕਾਰਨ ਇਸ ਵਿਚ ਗਿਣਤੀ ਦੇ ਬ੍ਰਿਜ ਭਾਸ਼ੀ ਛੰਦਾਂ ਨੂੰ ਛਡ ਕੇ ਅਜਿਹੇ ਛੰਦਾਂ ਦਾ ਵਧੇਰੇ ਪ੍ਰਯੋਗ ਕੀਤਾ ਗਿਆ ਮਿਲਦਾ ਹੈ ਜਿਹੜੇ ਜਨਤਕ ਇਕੱਠਾਂ ਵਿਚ ਪੜ੍ਹੇ ਤੇ ਗਾਏ ਜਾਂਦੇ ਹਨ ਜਿਵੇ 'ਦਵੱਯਾ, ਮਿਰਜ਼ਾ, ਦੋਹਿਰਾ, ਵਾਰ ਆਦਿ ।

'ਮ੍ਰਿਗੇਸ਼' ਹੋਰੀਂ ਇਕ ਪ੍ਰੋੜ੍ਹ ਕਵੀ ਸਨ ਤੇ ਸਨ ਵੀ ਪਿੰਗਲ ਅਨੁਸਾਰੀ ਕਵੀ । ਅਸਲ ਵਿਚ, ਪਿਛਲੇ ਸਮੇਂ ਵਿਚ ਕਵੀ ਗਿਣਿਆ ਹੀ ਪਿੰਗਲ ਅਨੁਸਾਰੀ ਵਿਅਕਤੀ ਨੂੰ ਜਾਂਦਾ ਸੀ । 'ਪਿੰਗਲ ਬਿਨਾਂ ਕਵੀਸ਼ਰੀ ਗੀਤਾ ਬਾਝ ਗਿਆਨ' ਦੀ ਲੋਕੋਕਤੀ ਇਸੇ ਗਲ ਦੀ ਪੁਸ਼ਟੀ ਕਰਦੀ ਹੈ । ਪਰ ਹੁਣ ਛੰਦ ਮੁਕਤ ਕਵਿਤਾ ਦਾ ਦੌਰ ਇਸ ਤਰ੍ਹਾਂ ਚਲ ਪਿਆ ਹੈ ਕਿ ਛੰਦ ਬਧ ਕਵਿਤਾ ਜਿਵੇਂ ਅਲੋਪ ਹੀ ਹੋ ਰਹੀ ਹੋਵੇ । ਤੁਕਾਂਤ ਰਹਿਤ ਕਵਿਤਾ ਨੂੰ ਡਾ: ਪਿਆਰ ਸਿੰਘ ਨੇ 'ਖੁਸਰਾ ਕਵਿਤਾ' ਆਖਿਆ ਹੈ ।[10] ਛੰਦ ਸ਼ਾਸਤਰੀ ਡਾ: ਜੁਗਿੰਦਰ ਸਿੰਘ ਛੰਦ ਮੁਕਤ ਕਵਿਤਾ ਦੇ ਲੇਖਕਾਂ ਨੂੰ ਮਿਹਨਤ ਤੋਂ ਜੀਅ ਚੁਰਾਉਣ ਵਾਲੇ ਮੰਨਦੇ ਹਨ । ਸੋ ਹੱਥ ਰੱਸੇ ਦੇ ਸਿਰੇ ਤੇ ਗੰਢ ਮਾਰਦੇ ਹੋਏ ਉਹ ਲਿਖਦੇ ਹਨ ਕਿ 'ਭਾਰਤੀ ਦੇਸੀ ਬੋਲੀਆਂ ਵਿਚ ਇਸ (ਫਰੀ ਵਰਸ ਕਵਿਤਾ) ਨੂੰ ਉਹ ਹਰ ਦਿਲ ਅਜ਼ੀਜ਼ੀ ਪ੍ਰਾਪਤ ਨਹੀਂ ਹੋਈ ਕਿਉਂਕਿ ਭਾਰਤਵਰਸ਼ ਵਿਚ ਇਹ ਫਰੀ ਵਰਸੀਏ ਉਨ੍ਹਾਂ ਲੋਕਾਂ ਨਾਲੋਂ ਵਧੇਰੇ ਸੁੰਦਰ ਕਾਵਿ ਰਚਨਾ ਨਹੀਂ ਕਰ ਸਕੇ ਜੋ ਛੰਦ ਨਿਯਮਾਂ ਦੀ ਪਾਲਣਾ ਕਰਦੇ ਹੋਏ ਕਵਿਤਾ ਰਚਦੇ ਹਨ ।'[16]

ਭਾਵੇਂ ਕੁਛ ਵੀ ਹੋਵੇ, ਇਸ ਗਲ ਤੋਂ ਕੋਈ ਵੀ ਸਿਰ ਨਹੀਂ ਫੇਰ ਸਕਦਾ ਕਿ ਜਨਤਕ ਇਕਠਾਂ ਵਿਚ ਜਾਂ ਕਵੀ ਦਰਬਾਰਾਂ ਵਿਚ ਪੜ੍ਹਿਆਂ ਜਿੰਨਾ ਛੇਤੀ ਤੇ ਵਧ ਪ੍ਰਭਾਵ ਛੰਦ ਬਧ ਕਵਿਤਾ ਦਾ ਪੈਂਦਾ ਹੈ ਤੇ ਜਿੰਨਾ

ਸ੍ਰੋਤੇ ਦੇ ਦਿਲ ਦਿਮਾਗ ਨੂੰ ਉਹ ਟੁੰਬ ਸਕਦੀ ਹੈ ਉਨਾਂ ਛੰਦ ਮੁਕਤ ਕਵਿਤਾ ਕਦੇ ਵੀ ਨਹੀਂ ਟੁੰਬ ਸਕਦੀ ਕਿਉਂਕਿ ਉਸ ਵਿਚ ਨਾ ਕੋਈ ਲੈ ਹੁੰਦੀ ਹੈ ਤੇ ਨਾ ਹੀ ਕੋਈ ਰਾਗਾਤਮਕਤਾ ਜਿਸ ਨਾਲ ਉਹ ਕਾਵਿ - ਰਸ' ਪੈਦਾ ਹੋ ਸਕੇ ਜਿਹੜਾ ਸ੍ਰੋਤੇ ਜਾਂ ਪਾਠਕ ਨੂੰ ਕੀਲਦਾ ਹੈ। ਇਹੋ ਕਾਰਨ ਹੈ ਕਿ ਸੁਤੰਤ੍ਰਤਾ ਸੰਗਰਾਮ ਦੌਰਾਨ ਜਨਤਾ ਦੀ ਬੋਲੀ ਵਿਚ ਲਿਖੀਆਂ ਗਈਆਂ ਕ੍ਰਾਂਤੀਕਾਰੀ ਕਾਵਿ ਪੁਸਤਕਾਂ ਵਧੇਰੇ ਜ਼ਬਤ ਹੋਈਆਂ।''

ਕਵੀ 'ਮ੍ਰਿਗੇਸ਼' ਹੋਰਾਂ ਨੂੰ ਪਿੰਗਲ ਜਾਂ ਛੰਦ ਸ਼ਾਸਤਰ ਦਾ ਕੇਵਲ ਗਿਆਨ ਹੀ ਨਹੀਂ ਸਗੋਂ ਅਭਿਆਸ ਵੀ ਹੈ ਤੇ ਕਈ ਰਚਨਾਵਾਂ ਕਰਨ ਨਾਲ ਇਸ ਵਿਚ ਪਰਪੱਕਤਾ ਆਉਣੀ ਸੁਭਾਵਕ ਹੀ ਹੈ। ਸ਼ਾਇਦ ਇਹੋ ਕਾਰਨ ਹੈ ਕਿ 'ਮ੍ਰਿਗੇਸ਼' ਰਚਿਤ ਇਸ ਸਾਕੇ ਵਿਚ ਕਾਫੀ ਕਾਵਿ-ਗੁਣ ਸਮਾਏ ਹੋਏ ਹਨ। ਕੋਈ ਵੀ ਕਵੀ ਕਿਸੇ ਵੀ ਕਾਵਿ ਗੁਣ ਨੂੰ ਜਾਣ ਬੁਝ ਕੇ ਆਪਣੀ ਰਚਨਾ ਵਿਚ ਦਰਜ ਨਹੀਂ ਕਰਦਾ ਜਾਂ ਅਜਿਹਾ ਬਹੁਤ ਘਟ ਕਰਦਾ ਹੈ। ਇਹ ਤਾਂ ਸਗੋਂ ਉਸ ਦੇ ਛੰਦ - ਗਿਆਨ, ਕਾਵਿ ਅਭਿਆਸ ਤੇ ਵਿਦਵਤਾ ਦੇ ਫਲਸਰੂਪ ਉਸ ਦੀ ਰਚਨਾ ਵਿਚ ਸੁਤੇ ਸਿੱਧ ਹੀ ਆ ਸ਼ਾਮਲ ਹੁੰਦੇ ਹਨ ਜਿਵੇਂ ਅਲੰਕਾਰ, ਮੁਹਾਵਰੇ ਤੇ ਅਖਾਣਾਂ ਆਦਿ।

'' ਇਸਤ੍ਰੀ ਦਾ ਸੁਹਾਗ ਗਹਿਣਿਆਂ ਤੋਂ ਪ੍ਰਤੀਤ ਹੁੰਦਾ ਹੈ ਅਤੇ ਕਵਿਤਾ ਦਾ ਅਲੰਕਾਰਾਂ ਤੋਂ,'' ਇਕ ਕਾਵਿ-ਵਿਦਵਾਨ ਦਾ ਕਹਿਣਾ ਹੈ ,'' ਗਹਿਣਿਆਂ ਤੋਂ ਬਿਨਾਂ ਇਸਤ੍ਰੀ ਨੂੰ ਰੰਡੀ ਜਾਂ ਕੁਆਰੀ ਸਮਝਿਆ ਜਾਂਦਾ ਹੈ ਤਿਵੇਂ ਹੀ ਅਲੰਕਾਰਾਂ ਦੀ ਅਣਹੋਂਦ ਵਿਚ ਕਵਿਤਾ ਭੀ ਨਿਖਸਮੀ ਹੈ।.. ਅਲੰਕਾਰਾਂ ਤੋਂ ਬਿਨਾਂ ਕਵਿਤਾ ਇਕ ਨੰਗੀ ਇਸਤ੍ਰੀ ਵਤ ਹੈ ਜਿਹੜੀ ਕਿ ਮਨ ਵਿਚ ਘਿਰਣਾ ਉਤਪੰਨ ਕਰਦੀ ਹੈ।'' 'ਮ੍ਰਿਗੇਸ਼' ਜੀ ਰਚਿਤ ਸਾਕੇ ਵਿਚ ਵਖ ਵਖ ਕਿਸਮ ਦੇ ਅਨੇਕ ਅਲੰਕਾਰ ਦ੍ਰਿਸ਼ਟੀ ਗੋਚਰ ਹੁਦੇ ਹਨ ਜਿਨ੍ਹਾਂ ਵਿਚੋਂ ਕੁਛ ਕੁ ਦਾ ਉਦਾਹਰਣਾਂ ਸਹਿਤ ਇਥੇ ਵਰਨਣ ਕਰਨਾ ਪਾਠਕਾਂ ਲਈ ਦਿਲਚਸਪੀ ਦਾ ਕਾਰਨ ਹੋਵੇਗਾ ਤੇ ਇਉਂ ਉਹ ਸ਼ਾਇਦ ਇਸ ਕਾਵਿ ਦਾ ਵਧੇਰੇ ਆਨੰਦ ਵੀ ਮਾਣ ਸਕਣ :

ਅਨੁਪ੍ਰਾਸਾਲੰਕਾਰ ਉਥੇ ਹੁੰਦਾ ਹੈ ਜਿਥੇ ਇਕੋ ਕਾਵਿ ਸਤਰ ਵਿਚ ਇਕ ਅਖਰ ਦੀ ਦੋ ਜਾਂ ਦੋ ਤੋਂ ਵਧ ਵਾਰ ਵਰਤੋਂ ਕੀਤੀ ਗਈ ਹੋਵੇ। ਕਾਵਿ ਵਿਦਵਾਨਾਂ ਨੇ ਇਸ ਦੀਆਂ ਅਗੋਂ ਛੇ ਕਿਸਮਾਂ ਗਿਣੀਆਂ ਹਨ। ਜਿਨ੍ਹਾਂ ਵਿਚੋਂ ਇਕ ਹੈ ਛੇਕਾਨੁਪ੍ਰਾਸ ਜਿਸ ਦੀਆਂ ਉਦਾਹਰਣਾਂ ਹਥਲੇ ਸਾਕੇ ਵਿਚ ਕਈ ਥਾਂ ਮਿਲਦੀਆਂ ਹਨ :

ੳ) ਅਮ੍ਰਿਤ ਖੰਡੇ ਦਾ ਪੀ ਕੇ ਅਮਰ ਹੋ ਗਏ...

ਅ) ਅਮਰ ਆਤਮਾ ਦੇਹ ਅਨਿਤ ਕਹਿੰਦੇ , ਗੁਰਾਂ ਆਪ ਅਲਾਪ ਏਹ ਵਾਕ ਦਿਤਾ।

ੲ) ਆਖੋ ਖਾਲਸੇ ਨਾਲ ਨਾ ਮੇਲ ਸਾਡਾ , ਰਾਮ ਸਿੰਘ ਨਾਲ ਜਾਣ-ਪਛਾਣ ਨਾਹੀਂ।

ਸ) ਕਲਰ ਕੋਟਲੇ ਦੇ ਵਿਚ ਕਰੂ ਕੱਠੇ..

ਹ) ਖਿਚ ਖੜਗ ਖੜ੍ਹਾ ਜਿਉਂ ਖੜਗ ਸਿੰਘ , ਜੋਧੇ ਵੰਗਾਰੇ।

ਕ) ਆਦਿ ਜੁਗਾਦਿ ਇਹੀ ਅਵਤਾਰ , ਉਧਾਰ ਸਿਲਾ ਸਿਲ ਤਾਰਨ ਕੋ।

ਇਹ ਹੈ ਵਿਤਯਾਨੁਪ੍ਰਾਸ ਦੀਆਂ ਉਦਾਹਰਣਾਂ :

ੳ। ਸ਼ਮਾਂ ਤੇ ਪਤੰਗ ਰੀਝ ਜਾਂਵਦੇ ਨਿਸੰਗ , ਪਾਪ ਕਟਣੇ ਦੀ ਗੰਗ ਵਗੇ ਮਾਰ ਟੁਭੀ ਧਾਇਕੇ ।

ਅ। ਹੋਵਣਾ ਸਹੀਦ ਕੀਤੀ ਗੁਰਾਂ ਨੇ ਤਾਕੀਦ , ਜੰਗ ਖਾਲਸੇ ਦੀ ਈਦ ਸੀਸ ਤਲੀ ਤੇ ਟਿਕਾਇਕੇ ।

ੲ। ਹਰੀ ਤਕਦੀਰ ਤੇਰੀ ਜਾਪਦੀ ਅਖੀਰ ਕਰ ਲਖ ਤਦਬੀਰ ਸੌਹਿਲੇ ਪਤ੍ਰਾਂ ਤੇਰੀ ਜਾਨ ਦੇ ।

## 3. ਉਪਮਾਲੰਕਾਰ :

ੳ। ਮੱਥੇ ਡਲ੍ਹਕਣ ਲਾਲ ਜਿਉਂ , ਸੇਰ ਜਹੀ ਭਬਕਾਰ ।

ਅ। ਡਿਗਣ ਵਾਂਗ ਮੁਨਾਰਿਆਂ , ਬੁਚੜ ਹਤਿਆਰੇ ।

ੲ। ਗੱਡ ਪੈਰ ਖੜ੍ਹੇ ਵਾਂਗ ਖੰਭਿਆਂ , ਲੈ ਹਥ ਵਿਚ ਸ਼ਸਤਰ ਸਾਰ ਕੇ ।

ਸ। ਬੀਰ ਜੰਸ਼ ਵਿਚ ਬੜ੍ਹਕਦੇ , ਜਿਉਂ ਬਦਲ ਸਾਉਣ ਬਹਾਰ ਕੇ ।

ਤੇ ਇਹ ਸਾਰੇ ਦਾ ਸਾਰਾ ਬੰਦ ਹੀ ਉਪਮਾ ਅਲੰਕਾਰਾਂ ਨਾਲ ਜੜਿਆ ਪਿਆ ਹੈ :

ਹ। ਹਰਨਾਮ ਸਿੰਘ ਇਹ ਪਿੰਡ ਧਮੋਟ ਦਾ ਸੀ..

ਗੋਰਾ ਰੰਗ ਤ੍ਰਿਖੇ ਨਕਸ ਸੋਹਣੇ , ਖਿੜਕੇ ਫੁਲ ਗੁਲਾਬ ਵਿਚ ਵਾਸ ਹੋਇਆ ।
ਅਖਾਂ ਮਿਰਗ ਮਮੋਲੜੇ ਵਾਂਗ ਸੁੰਦਰ , ਦੰਦ ਵੇਖ ਅਨਾਰ ਉਦਾਸ ਹੋਇਆ ।
ਨੱਕ ਵੇਖ ਕੇ ਪਏ ਸ਼ਰਮਾਉਣ ਤੋਤੇ , ਲੱਕ ਸ਼ੇਰ ਦੇ ਵਾਂਙ ਕਿਆਸ ਹੋਇਆ ।
ਸੋਹਣਾ ਬੋਲ ਰਸੀਲੜਾ ਕੋਇਲ ਵਾਂਙੂ , ਚੀਨੀ ਨਾਥ ਤੇ ਪੱਕਾ ਵਿਸ਼ਵਾਸ ਹੋਇਆ ।
ਚੰਨ ਚੌਧਵਾਂ ਤੱਕ 'ਮ੍ਰਿਗੇਸ਼' ਸ਼ਾਇਰ , ਕਾਵਨ ਵੇਖ ਕੇ ਰੂਪ ਨਿਰਾਸ਼ ਹੋਇਆ ।

## 4. ਅਤਿਉਕਤੀ ਅਲੰਕਾਰ :

ੳ। ਗੂੰਜ ਨਾਲ ਅਸਮਾਨ ਡਾਢਾ ਕੰਬਿਆਂ , ਹੋ ਗਿਆ ਪਠਾਣ ਠੰਢਾ ਠਾਰ ।

## 5. ਅਸੰਭਵ ਅਲੰਕਾਰ :

ੳ। ਉਡ ਜਾਣਗੇ ਪਹਾੜ ਦਸਾਂ ਦਿਸਾਂ ਨੂੰ , ਮੇਰੇ ਧੌਂਸੇ ਵਾਲਾ ਸੁਣ ਟੁਣਕਾਰ ।

## 6. ਯਮਕਾਲੰਕਾਰ :

ੳ। ਰਾਮ 'ਮ੍ਰਗੇਸ਼ ਦਾ ਕਲਾਮ 'ਮ੍ਰਿਗੇਸ਼' ਕਵਿ..

ਅ। ਕਦਮ ਚੁਕ ਕੇ ਸਿੰਘ ਨਾ ਪਿਛਾਂਹ ਮੁੜਦੇ , ਸਿੰਘ ਹੋ ਕੇ ਸਿੰਘ ਦਿਖਾਵਸਾਂ ਮੈਂ ।

## 7. ਮਾਲੁਪਮਾਲੰਕਾਰ :

ੳ। ਜਿਵੇਂ ਪਾਡਵ ਬਣ ਨੂੰ ਸਾੜਿਆ , ਦਿਤੇ ਅਰਜਨ ਮੇਘ ਭਜਾ ।
ਜਿਵੇਂ ਨਿਕਲੇ ਗੜ੍ਹੀ ਚਮਕੌਰ 'ਚੋਂ , ਅਜੀਤ ਤੇਗ ਚਮਕਾ ।

ਜਿਵੇਂ ਨਲੂਆ ਆਉਂਦਾ ਵੇਖ ਕੇ , ਡਿਗ ਪੈ ਪਠਾਣ ਗਸ ਖਾ ।

ਤਿਵੇਂ ਜੰਗ ਦੇ ਵਿਚ 'ਮ੍ਰਿਗੇਸ਼' ਕਵਿ , ਹੀਰਾ ਸਿੰਘ ਰਿਹਾ ਤੇਗ ਨਚਾ ।

ਅ) ਜਿਵੇਂ ਲਵਕੁਸ਼ ਨੇ ਹਨੂਵੰਤ ਦੀ , ਦਿਤੀ ਹੋਸ ਭੁਲਾ ।

ਜਿਉ ਜਰਾਸਿੰਧ ਦੇ ਭੀਮ ਨੇ , ਦਿਤੇ ਜੋੜ ਹਿਲਾ ।

ਜਿਉਂ ਕਰੀਚਕ ਨੂੰ ਚੀਰਿਆ , ਪਾਡਵ ਰੂਪ ਵਟਾ :

ਜਿਉਂ ਫੜ ਹਰਨਾਖਸ ਦੈਂਤ ਨੂੰ , ਲਿਆ ਨਰ ਸਿਘ ਪਟ ਟਿਕਾ ।

ਤਿਉਂ ਕਾਵਨ ਦੀ 'ਮ੍ਰਿਗੇਸ਼' ਕਵਿ , ਸਿੰਘ ਦਿਤੀ ਸਾਨ ਵਞਾ ।

## 8. ਦੇਹਲੀ ਦੀਪਕ ਅਲੰਕਾਰ :

ਹੇਠਲੀ ਉਦਾਹਰਣ ਵਿਚ ਪ੍ਰਯੋਗ ਕੀਤਾ ਗਿਆ ਸ਼ਬਦ 'ਨਾ' ਦੋਵਾਂ ਸ਼ਬਦਾਂ - ਆਪ ਤੋਂ ਅਗਲਿਆਂ ਤੇ ਪਿਛਲਿਆਂ -ਨਾਲ ਅਰਥ ਦਿੰਦਾ ਹੈ : ਰਾਮ ਰਹੀਮ ਨਾ ਕਾਬਾ ਮੰਦਰ ਸਿਜਦਾ ਯਾਰ ਗਲੀ ਤੇ ।

9. ਸੰਸਸ੍ਰਿਸਟੀ ਅਲੰਕਾਰ : ਕੁਛ ਸਤਰਾਂ ਅਜਿਹੀਆਂ ਵੀ ਹਨ ਜਿਨ੍ਹਾਂ ਵਿਚ ਇਕ ਤੋਂ ਵਧ ਅਲੰਕਾਰ ਇਕਠੇ ਹਨ ਜਿਨ੍ਹਾਂ ਨੂੰ ਵਖ ਵਖ ਨਹੀਂ ਕੀਤਾ ਜਾ ਸਕਦਾ । ਇਸ ਲਈ ਇਹ ਸੰਸ੍ਰਿਸ਼ਟੀ ਅਲੰਕਾਰ ਹਨ । ਹੇਠਲੀ ਉਦਾਹਰਣ ਵਿਚ ਛੇਕਾ ਤੇ ਵ੍ਰਿਤਿਯਾਨੁਪ੍ਰਾਸ ਇਕਠੇ ਹਨ :

ੳ) ਗਲ ਕਰਨ ਦੇ ਨਾਲ ਜੇ ਜਾਨ ਬਚ ਰਹੇ , ਹੁੰਦਾ ਧਰਮ ਦਾ ਕੋਈ ਨੁਕਸਾਨ ਨਾਹੀਂ ।

ਅ) ਪਲ ਪਲ ਮੇਮ ਪੁਕਾਰਦੀ..

ੲ) ਜਦ ਕੀਤੀ ਉਸ ਨੇ ਹਾਲ ਹਾਲ..

ਸ) ਉਹ ਜੋਧੇ ਚੁਣ ਚੁਣ ਵਰਦੀਆਂ..

10 ਲਾਟਾਨੁਪ੍ਰਾਸ ਉਥੇ ਹੁੰਦਾ ਹੈ ਜਿਥੇ ਕੋਈ ਅਜਿਹਾ ਸ਼ਬਦ ਵਰਤਿਆ ਗਿਆ ਹੋਵੇ ਜਿਸ ਨੂੰ ਅਗੇ ਪਿਛੇ ਕਰਨ ਨਾਲ ਤੁਕ ਦਾ ਅਰਥ ਹੀ ਬਦਲ ਜਾਵੇ । ਇਸ ਦੀਆਂ ਕਈ ਉਦਾਹਰਣਾਂ ਹਨ । ਜਿਵੇਂ ਹੇਠਲੀ ਸਤਰ ਵਿਚ ਹੁਕਮ ਨਾ ,ਪੜ੍ਹੀਏ ਤਦ ਅਰਥ ਹੋਵੇਗਾ ਹੁਕਮ ਨਾ ਦੇਹ ਸਗੋਂ ਦੇਰ ਕਰ ਪਰ ਜੇ ਵਿਸ਼ਰਾਮ 'ਦੇਹ ਹੁਕਮ' ਤੇ ਕਰ ਕੇ 'ਨਾ ਕਰ ਅਵੇਰ ਕਾਵਨ' ਪੜ੍ਹੀਏ ਤਦ ਅਰਥ ਹੋ ਜਾਵੇਗਾ ਕਿ ਛੇਤੀ ਹੁਕਮ ਦੇਹ , ਦੇਰ ਨਾ ਕਰ ।

ੳ) ਦੇਹ ਹੁਕਮ ਨਾ ਕਰ ਅਵੇਰ ਕਾਵਨ ।

ਅ) ਏਹ ਦੇਹ ਅਨਿਤ ਨਾ ਨਿਤ ਰਹਿੰਦੀ ।

ੲ) ਕਰ ਫਾਇਰ ਨਾ ਕਰ ਹੁਣ ਦੇਰ ਤੂੰ..

## 11. ਪ੍ਰਤੀਪਕਾਲੰਕਾਰ :

ਓਹ ਸੂਰਜ ਚੰਨੋ ਜੋਤ ਵਧ ਅਤੇ ਲਾਲ ਵਾਂਗ ਚਮਕਾਰ ।

ਅਲੰਕਾਰਾਂ ਵਾਂਗ ਹੀ ਵਿਦਵਾਨਾਂ ਨੇ ਕਾਵਿ ਦੇ ਨੌਂ ਰਸ ਗਿਣੇ ਹਨ । ਹਰ ਕਵਿਤਾ ਇਨ੍ਹਾਂ ਨਵਾਂ ਵਿਚੋਂ ਕਿਸੇ ਇਕ ਰਸ ਵਿਚ ਜ਼ਰੂਰ ਰਚੀ ਗਈ ਹੁੰਦੀ ਹੈ। ਭਾਵ , ਕਵਿਤਾ ਦੇ ਪ੍ਰਸੰਗ ਅਨੁਸਾਰ ਹਰ ਕਵਿਤਾ ਵਿਚ ਕੋਈ ਨਾ ਕੋਈ ਰਸ ਅਵੱਸ਼ ਵਿਦਮਾਨ ਹੁੰਦਾ ਹੈ । ਸਾਕੇ ਵਿਚ ਕਿਉਂ ਕਿ ਜੰਗਾਂ-ਜੁਧਾਂ ਜਾਂ ਸ਼ਹੀਦਾਂ ਦੀਆਂ ਸ਼ਹੀਦੀਆਂ ਦਾ ਵਰਨਣ ਹੁੰਦਾ ਹੈ ਇਸ ਲਈ ਇਸ ਵਿਚ ਸ਼ਿੰਗਾਰ ਰਸ ਵਰਨਣ ਦੀ ਸੰਭਾਵਨਾ ਬਹੁਤ ਘਟ ਹੁੰਦੀ ਹੈ ਸਗੋਂ ਬੀਰ ਰਸ ਦੀ ਵਧ ਤੇ ਕਿਤੇ ਕਿਤੇ ਵਭੀਤਸ ਰਸ , ਕਰੁਣਾ ਰਸ ਜਾਂ ਸ਼ਾਂਤ ਰਸ ਦਾ ਪ੍ਰਯੋਗ ਵੀ ਹੁੰਦਾ ਹੈ । ਇਸ ਵਿਚਾਰਾਧੀਨ ਸਾਕੇ ਵਿਚ ਕੁਛ ਰਸਾਂ ਦਾ ਵਰਨਣ ਵੀ ਸਹਿਜ ਸੁਭਾਉ ਹੋਇਆ ਨਜ਼ਰੇ ਪੈਂਦਾ ਹੈ । ਜਿਵੇਂ ਇਹ ਹੈ ਵਭੀਤਸ ਰਸ ਦੀ ਉਦਾਹਰਣ :

ੳ) ਹੋਲੀ ਮਚੀ ਕਹਿਰ ਦੀ , ਰੱਤ ਰੰਗ ਹਲਵਾਨੇ ।
ਫਟ ਖਾ ਲੇਟਣ ਧਰਤ ਤੇ , ਟੁੱਟ ਗੈ ਗੁਮਾਨੇ ।

ਅ) ਰੱਤ ਮਾਸ ਤੇ ਮਿਝ ਦਾ ਹੋਇਆ ਘਾਣ ਚੰਗੇਰਾ ।

ੲ) ਲਹੂ ਚਲਦਾ ਸੀ ਡੂੰਘੇ ਫਟ ਲਗੇ , ਉਤੋਂ ਠੰਢ ਸਰੀਰ ਅਕੜਾ ਦਿਤਾ ।

## 2. ਕਰੁਣਾ ਰਸ :

ੳ) ਜੰਗਲਾਂ ਚੋਂ ਘੇਰ ਰਾਮ ਗਊਆਂ ਵਿਚ ਕੋਟਲੇ ਦੇ , ਕੀਤੀਆਂ ਕਤਲ ਇਨਸਾਫ ਨੂੰ ਭੁਲਾਇਕੇ ।
ਸ਼ਾਂਤੀ ਦੇ ਪੁਜਾਰੀਆਂ ਨੂੰ ਚੁਣ ਚੁਣ ਮਾਰ ਦਿਤਾ , ਜੋਰਾਵਰਾਂ ਸੌ ਸੱਤਾਂ ਵੀਹਾਂ ਦਾ ਮਨਾਇਕੇ ।

ਅ) ਸਿਖ ਪਕੜ ਕੁਤਵਾਲੀ ਦੇ ਵਿਚ ਲੈ ਗੇ, ਕੋਤਵਾਲ ਦੇ ਪੇਸ਼ ਕਰਾਇ ਦਿਤਾ ।
ਉਸ ਬੈਲ ਨੂੰ ਸਾਹਮਣੇ ਭਾਈ ਜੀ ਦੇ, ਓਹਨਾਂ ਜ਼ਾਲਮਾਂ ਜਿਬਹ ਕਰਵਾਇ ਦਿਤਾ ।
ਮਾਰ ਕੁਟ ਕੀਤੀ ਗੁਰਮੁਖ ਸਿੰਘ ਤਾਂਈਂ , ਹਦੋਂ ਵਧ ਇਹ ਜ਼ੁਲਮ ਮਚਾਇ ਦਿਤਾ ।

ੲ) ਹੀਰਾ ਸਿੰਘ ਨੇ ਬੇਨਤੀ ਫੇਰ ਕੀਤੀ, ਭੈਣੀ ਸਾਹਿਬ ਮੁੜ ਅਸਾਂ ਨਾ ਆਵਨਾ ਏ ।
ਲੰਗਰ ਆਪ ਜੀ ਦੇ ਹਥੋਂ ਛਕਣ ਦੇ ਲਈ , ਸਾਡੀ ਪਾਤਸ਼ਾਹ ਚਿਤ ਦੀ ਭਾਵਨਾ ਏ ।

ਸ) ਅਰਜ਼ ਨਾ ਸੁਣਨ ਗਰੀਬ ਦੀ , ਭੁਖੇ ਵਿਲਕਣ ਬਾਲ ।
ਤਨ ਦੇ ਕਪੜੇ ਪਾਟ ਗੈ , ਨੰਗੇ ਹਾੜ ਸਿਆਲ ।
ਰੋਗ ਦੇਹੀ ਨੂੰ ਗਾਲ ਗੈ , ਗੁਜ਼ਰਗੈ ਕਈ ਸਾਲ ।
ਆਖਰ ਇਕ ਦਿਨ ਮਰਨਗੇ , ਪਵੇ ਅਚਿੰਤਾ ਜਾਲ ।

ਹ) ਕਈ ਮਾਵਾਂ ਦੇ ਜਿਗਰ ਦੇ ਫਟ ਖੁਲ੍ਹੇ,
ਭੁਬਾਂ ਮਾਰ ਕੇ ਚਾਂਗਰਾਂ ਨਿਕਲ ਗਈਆਂ ।

ਕਈ ਡਿਗੀਆਂ ਹੋ ਬੇਹੋਸ਼ ਓਥੇ ,
ਬਚੇ ਵੇਖ ਕੇ ਆਂਦਰਾਂ ਪਿਘਲ ਗਈਆਂ ।
ਵੇਖਣ ਵਾਲਿਆਂ ਦੀ ਓਥੇ ਕੀਤ ਹੋ ਗਈ ,
ਸਾਥੀ ਕੋਈ ਨਹੀਂ ਅਜ ਨਿਮਾਣਿਆਂ ਦਾ ।
ਭੁਬਾਂ ਮਾਰ ਕੇ ਰੋਣ ਨਰ ਨਾਰ ਸਾਰੇ ,
ਐਪਰ ਵਸ ਨਾ ਚਲੇ ਨਿਤਾਣਿਆਂ ਦਾ ।

## 3. ਬੀਰ ਰਸ :

ੳ) ਭਬਕਾਂ ਮਾਰੀਆਂ ਜੋਸ ਦੇ ਵਿਚ ਸਿੰਘਾਂ ,
ਸ਼ੇਰ ਵਾਂਗਰਾਂ ਪਏ ਲਲਕਾਰਦੇ ਸੀ ।
ਗਾਨੇ ਬੰਨ੍ਹ ਲਓ ਸਿੰਘੋ ਸ਼ਹੀਦੀਆਂ ਦੇ ,
ਇਕ ਦੂਜੇ ਤਾਂਈਂ ਵੰਗਾਰਦੇ ਸੀ ।

ਅ) ਅੰਗ ਫਰਕੇ ਸਿੰਘਾਂ ਦੇ ਨਾਲ ਜੋਸ਼ ਦੇ ,
ਸ਼ਮਾਂ ਤਕ ਕੇ ਪਤੰਗਿਆਂ ਦੀ ਡਾਰ ।
ਉਹ ਕੁਦ ਕੁਦ ਲੀਕ ਤਾਂਈਂ ਟਪ ਗਏ ,
ਖਿੜੀ ਭੌਰਿਆਂ ਨੂੰ ਦਿਸੀ ਗੁਲਜ਼ਾਰ ।

ੲ) ਐਲੀ ਅਤੇ ਅਕਾਲ ਦੇ ਦੋ ਤਰਫੋਂ ਨਾਅਰੇ ।
ਧੂਹ ਮਿਆਨੋ ਜਾ ਵੜੇ, ਵਿਚ ਲਸਕਰ ਭਾਰੇ ।
ਡਿਗਣ ਵਾਂਗ ਮੁਨਾਰਿਆਂ , ਬੁਚੜ ਹਤਿਆਰੇ ।

ਸ) ਚੜ੍ਹਿਆ ਜੋਸ਼ ਬਹਾਦਰਾਂ , ਹਥ ਸਾਂਗਾਂ ਫੜੀਆਂ ।
ਸ਼ੌਕ ਭਿੜਨ ਦਾ ਸੂਰਿਆਂ , ਦਿਲ ਰੀਝਾਂ ਬੜੀਆਂ ।

ਹ) ਅਸੀਂ ਮਰੀਏ ਵਿਚ ਮੈਦਾਨ ਦੇ , ਈਹੋ ਦਿਲ ਵਿਚ ਰਹੇ ਉਮੰਗ ।
ਸਾਨੂੰ ਲੜਨ ਮਰਨ ਤੋਂ ਜ਼ਰਾ ਵੀ , ਕਦੇ ਨਾ ਆਈ ਸੰਗ ।

## 4. ਸ਼ਾਂਤ ਰਸ :

ੳ) ਸਦਾ ਨਹੀਂ ਹਕੂਮਤਾਂ ਵਿਚ ਦੁਨੀਆਂ , ਛਡ ਜਾਵਣੇ ਭਰੇ ਭੰਡਾਰ ਏਥੇ ।
ਕਰ ਕਰ ਜ਼ੁਲਮ ਕੀਤੇ ਕੱਠੇ ਗੰਜ ਜਿਨ੍ਹਾਂ , ਦਬੇ ਰੋਹਿਣਗੇ ਜ਼ਰ ਜਵਾਹਰ ਏਥੇ ।

ਇਕ ਦਿਨ ਜੁਸਿਓਂ ਰੂਹ ਉਡਾਰ ਹੋਣਾ , ਲੈ ਰਸੀਦ ਸਹੀਦ ਸਦਾਵਸਾਂ ਮੈਂ ।

ਅਮਰ ਆਤਮਾ ਸਦਾ 'ਮ੍ਰਿਗੇਸ਼' ਸ਼ਾਇਰ , ਦੇਹ ਬਿਨਸਨੇਹਾਰ ਬਤਾਵਸਾਂ ਮੈਂ ।

## 5. ਸ਼ਿੰਗਾਰ ਰਸ :

ੳ) ਉਥੇ ਹੂਰਾਂ ਝੁਰਮਟ ਪਾਇਆ , ਹਥ ਲੈ ਫੁਲਾਂ ਦੇ ਹਾਰ ।

ਅ) ਗੋਰਾ ਰੰਗ ਤ੍ਰਿਖੇ ਨਕਸ਼ ਅੰਗ ਸੋਹਣੇ, ਖਿੜਕੇ ਫੁਲ ਗੁਲਾਬ ਵਿਚ ਵਾਸ ਹੋਇਆ।

ਅਖਾਂ ਮਿਰਗ ਮਮੋਲੜੇ ਵਾਂਗ ਸੁੰਦਰ , ਦੰਦ ਵੇਖ ਅਨਾਰ ਉਦਾਸ ਹੋਇਆ ।

ਚੰਨ ਚੌਧਵਾਂ ਤਕ 'ਮ੍ਰਿਗੇਸ਼' ਸ਼ਾਇਰ , ਕਾਵਨ ਵੇਖ ਕੇ ਰੂਪ ਨਿਰਾਸ ਹੋਇਆ ।

ੲ) ਲੈ ਅਪਛਰਾਂ ਹਾਰ ਉਡੀਕ ਰਹੀਆਂ , ਜੋਧੇ ਵਰਨ ਦਾ ਜਿਨ੍ਹਾਂ ਨੂ ਚਾਉ ਕਾਵਨ ।

ਸੇਹਰੇ ਬੰਨ੍ਹ ਕੇ ਬੀਰ ਤਿਆਰ ਹੋ ਗੈ , ਲਿਆ ਲਾੜੀਆ ਛੇਤੀ ਪੁਨਾਓ ਕਾਵਨ ।

'ਮ੍ਰਿਗੇਸ਼' ਰਚਿਤ ਇਸ ਸਾਕੇ ਵਿਚ ਕਿਤੇ ਕਿਤੇ ਨਾਟਕੀ ਛੋਹਾਂ ਵੀ ਲਗੀਆਂ ਦਿਸਦੀਆਂ ਹਨ । ਜਦੋਂ ਕਵੀ ਕਿਸੇ ਬਿਆਨ ਵਿਚ 'ਔਹ' ਸ਼ਬਦ ਦਾ ਪ੍ਰਯੋਗ ਕਰ ਕੇ ਕਿਸੇ ਦੇ ਆਉਣ ਜਾਂ ਦਿਸਣ ਦੀ ਗਲ ਕਰਦਾ ਹੈ ਤਦ ਸ੍ਰੋਤਾ ਤੇ ਪਾਠਕ ਦੋਵੇਂ ਇਕ ਪਲ ਭਰ ਲਈ ਕਿਸੇ ਨੂੰ ਦੇਖਣ ਦੀ ਆਸ ਵਿਚ ਮੂੰਹ ਚੁਕ ਲੈਂਦੇ ਹਨ :

ੳ) ਔਹ ਗਾਨੇ ਬਧੇ ਆ ਰਹੇ ਮੈਂ ਲਿਖਾਂ ਸ਼ਹੀਦਾਂ ਵਾਰ

ਅ) ਔਹ ਸੂਰਜ ਚੰਨੋਂ ਜੋਤ ਵਧ ਅਤੇ ਲਾਲ ਵਾਂਗ ਚਮਕਾਰ ।

ਜਿਥੇ 'ਮ੍ਰਿਗੇਸ਼' ਜੀ ਦੀ ਰਚਨਾ ਇਨੇ ਗੁਣਾਂ ਦੀ ਗੁਥਲੀ ਹੈ ਉਥੇ ਇਹ ਕੁਛ ਊਣਤਾਈਆਂ ਤੋਂ ਵੀ ਬਰੀ ਨਹੀਂ ਆਖੀ ਜਾ ਸਕਦੀ । ਊਣਤਾਈਆ ਹੋਣੀਆਂ ਇਸ ਪਖੋਂ ਬਹੁਤਾ ਵਡਾ ਗੁਨਾਹ ਨਹੀਂ ਸਮਝਿਆ ਜਾਣਾ ਚਾਹੀਦਾ ਕਿ ਪੂਰਨ ਤਾਂ ਕੇਵਲ ਆਪ ਪ੍ਰਮਾਤਮਾ ਹੀ ਮੰਨਿਆ ਜਾਂਦਾ ਹੈ । ਜੀਵ ਤਾਂ ਹੈ ਹੀ ਗਲਤੀ ਦਾ ਪੁਤਲਾ ।[*] ਨਾਲੇ ਨੁਕਸਬੀਨ ਵਿਦਵਾਨ ਤਾਂ ਵਡੇ ਵਡੇ ਕਵੀਆਂ ਦੀਆਂ ਰਚਨਾਵਾਂ ਵਿਚੋਂ ਵੀ ਨੁਕਸ ਕਢ ਦਿੰਦੇ ਹਨ ਤੇ ਇਹ ਨੁਕਸ ਜਾਂ ਗਲਤੀਆਂ ਸਹਿਜ ਸੁਭਾ ਹੋ ਵੀ ਜਾਂਦੀਆਂ ਹਨ । ਪਰ ਇਨ੍ਹਾਂ ਦਾ ਸੰਪੂਰਨ ਰਚਨਾ ਵਿਚ ਵਿਦਮਾਨ ਹੋਣਾ ਕਵੀ ਦੇ ਆਲਸ ਦਾ ਪ੍ਰਤੀਕ ਹੁੰਦਾ ਹੈ । ਭਾਈ ਵੀਰ ਸਿੰਘ ਤੇ ਵਰਡਜ਼ਵਰਥ ਦੋ ਮਹਾਨ ਕਵੀਆਂ ਦੀ ਗਲ ਕਰਦੇ ਹੋਏ ਪ੍ਰਿੰਸੀਪਲ ਤੇਜਾ ਸਿੰਘ ਲਿਖਦੇ ਹਨ ਕਿ " ਏਹਨਾਂ ਦੋਹਾਂ ਵਿਚ ਘਾਟੇ ਵੀ ਹਨ । ਏਹਨਾਂ ਨੂੰ ਆਪਣੇ ਲੋਰ ਵਿਚ ਪਤਾ ਨਹੀਂ ਰਹਿੰਦਾ ਕਿ ਕਿਥੇ ਓਹਨਾਂ ਵਿਚ ਕਾਵਿ ਰਸ ਦੀ ਤੋਟ ਆ ਗਈ ਹੈ ।"[*] ਵਾਰਸ ਨੂੰ ਇੰਨਾਂ ਵਡਾ ਕਵੀ ਮੰਨਿਆਂ ਜਾਂਦਾ ਹੈ । ਉਸ ਦੀ ਰਚਨਾ ਵੀ ਇਕੋ ਇਕ ਹੀਰ ਹੈ ਜਿਸ ਵਿਚੋਂ ਵਾਰਸ ਦੀ ਵਿਦਵਤਾ ਡੁੱਲ੍ਹ ਡੁੱਲ੍ਹ ਪੈਂਦੀ ਹੈ ਪਰ ਈਮਾਨਦਾਰੀ ਨਾਲ ਆਲੋਚਨਾਤਮਕ ਟਿਪਣੀ ਕਰਦਿਆਂ

ਅਹਿਮਦਯਾਰ ਨੇ ਉਸ ਬਾਰੇ ਵੀ ਲਿਖਿਆ ਹੈ :

ਵਾਰਸਸ਼ਾਹ ਸੁਖਨ ਦਾ ਵਾਰਸ ਕਿਸੇ ਨਾ ਹਟਕਿਆ ਵਲਿਆ ।

ਮੰਦਰਾਹੀ ਚੱਕੀ ਵਾਂਗੂ ਨਿਕਾ ਮੋਟਾ ਦਲਿਆ ।"

ਜਦੋਂ ਅਸੀਂ ਕਿਸੇ ਕਵੀ ਦੀ ਰਚਨਾ ਦੇ ਕਲਾਤਮਕ ਪਖਾਂ ਤੇ ਵਿਚਾਰ ਕਰਦੇ ਹਾਂ ਤਦ ਸਾਨੂੰ ਉਸ ਦੀਆਂ ਕਾਵਿ- ਊਣਤਾਈਆਂ ਵਲ ਵੀ ਧਿਆਨ ਦੇਣਾ ਬਣਦਾ ਹੈ ਤਾਂ ਕਿ ਜੇ ਸੰਭਵ ਹੋਵੇ ਤਦ ਕਵੀ ਆਪ ਵੀ , ਨਹੀਂ ਤਾਂ ਉਸ ਵਲ ਦੇਖ ਕੇ ਹੋਰ ਆਪਣਾ ਸੁਧਾਰ ਕਰ ਸਕਣ । ਕਈ ਵਾਰ ਅਜਿਹੀਆਂ ਗਲਤੀਆਂ ਅਵੇ ਸਲੇ ਪਨ ਦਾ ਸਿਟਾ ਵੀ ਹੁੰਦੀਆਂ ਹਨ । ਇਹ ਅਵੇਸਲਾ ਪਨ ਸਾਨੂੰ ਕਿਤੇ ਕਿਤੇ 'ਮ੍ਰਿਗੇਸ਼' ਜੀ ਵਿਚ ਵੀ ਨਜ਼ਰੀਂ ਪੈਂਦਾ ਹੈ ਕਿਉਂਕਿ ਕੁਛ ਅਜਿਹੀਆਂ ਕਾਵਿ -ਊਣਤਾਈਆਂ ਇਸ ਸਾਕੇ ਵਿਚ ਵੀ ਵਿਦਮਾਨ ਹਨ ਜਿਨ੍ਹਾਂ ਦਾ ਸੌਖਿਆਂ ਹੀ ਸੁਧਾਰ ਹੋ ਸਕਦਾ ਸੀ । ਕਾਵਿ ਵਿਦਵਾਨਾਂ ਨੇ ਕਾਵਿ ਵਿਚ ਮਿਲਦੀਆਂ ਜਿਨ੍ਹਾਂ ਕੁਛ ਗਲਾਂ ਨੂੰ ਔਗੁਣ ਮੰਨਿਆ ਹੈ ਸਕਤਾ ਉਨ੍ਹਾਂ ਵਿਚੋਂ ਇਕ ਹੈ । ਕਾਵਿ ਵਿਚ ਸਕਤਾ ਉਥੇ ਹੁੰਦਾ ਹੈ ਜਿਥੇ ਛੰਦ ਦੀ ਚਾਲ ਅਨੁਸਾਰ ਪੰਕਤੀ ਪੜ੍ਹਨ ਸਮੇਂ ਰਵਾਨੀ ਵਿਚ ਅਤਿਕਾ ਡਹਿੰਦਾ ਹੋਵੇ । ਸਕਤਾ ਪੈਣ ਦੇ ਕਾਰਨ ਤਾਂ ਕਈ ਹੋ ਸਕਦੇ ਹਨ ਪਰ ਇਕ ਕਾਰਨ ਹੈ ਵਜ਼ਨ ਤੋਲ ਦਾ ਗਲਤ ਹੋਣਾ ਤੇ ਦੂਸਰਾ ਸ਼ਬਦਾਂ ਦੀ ਤਰਤੀਬ ਦਾ ਸਹੀ ਨਾ ਹੋਣਾ । ਇਸ ਰਚਨਾ ਵਿਚ ਸਕਤਾ ਦੋਸ ਬਹੁਤ ਥਾਈਂ ਮਿਲਦਾ ਹੈ । ਉਦਾਹਰਣ ਵਜੋਂ :

ੳ) ਮਾਰਿਆ ਸਮੁੰਦਾ ਸਾਥੀ ਛਡ ਕੇ ਮੈਦਾਨ ਨਸੇ , ਰਿਆਸਤ ਪਟਿਆਲਾ ਸਿੰਘ ਰੜ ਪਹੁੰਚੇ ਜਾਇਕੇ ' ਵਿਚ ਸਕਤਾ ਹੈ ਤੇ 'ਮਾਰ ਲਲਕਾਰਿਆਂ ਨੂੰ ਮਰ ਗਿਆ ਸਮੁੰਦ ਖਾਨ ' ਵਿਚ ਵੀ । ਇਹ ਮਰਿਆ ਸਮੁੰਦ ਖਾਨ ਲਿਖਣ ਨਾਲ ਠੀਕ ਹੋ ਸਕਦਾ ਸੀ ।

ਅ) ਮਲੇਰ ਕੋਟਲੇ ਸਾਕੇ ਬਾਬਤ ਜੋ ਕਾਰਨ ਹੈ , ਸੁਣੀਏ ਸੁਰਤ ਜੋੜ ਮਨ ਨੂੰ ਟਿਕਾਇਕੇ ।

ੲ) ਇੰਦਰ ਛਡ ਕੇ ਸਿੰਘਾਸਣ ਦੌੜਿਆ , ਪਹੁੰਚਾ ਸ਼ਿਵਾਂ ਦੇ ਜਾ ਕੇ ਦਰਬਾਰ ।

ਬਿਰਤੀ ਉਖੜੀ ਸ਼ਿਵਾਂ ਦੀ ਭੰਗ ਉਤਰੀ , ਗੌਰਾਂ ਪੁਛਦੀ ਸ਼ਿਵਾਂ ਨੂੰ ਹਠ ਧਾਰ ।

ਇਸੇ ਤਰ੍ਹਾਂ ਪੁਨਰੁਕਤੀ ਦੋਸ਼ ਵੀ ਬਹੁਤੇ ਥਾਈਂ ਮਿਲਦਾ ਹੈ ਜਿਥੇ ਇਕੋ ਖਿਆਲ ਨੂੰ ਇਕੋ ਬਿਆਨ ਵਿਚ ਦੋ ਜਾਂ ਦੋ ਤੋਂ ਵਧ ਵਾਰ ਆਖਿਆ ਗਿਆ ਹੈ :

ੳ) ਰਾਮ ਮ੍ਰਿਗੇਸ਼ ਜੀ ਦੇ ਮਹਿਲ ਜਸਾਂ ਮਾਤ ਮੇਰੀ , ਤਿਆਗ ਇਹ ਜਹਾਨ ਸਚ ਖੰਡ ਨੂੰ ਸਿਧਾਰਗੀ ।
ਨਵੰਬਰ ਮਹੀਨਾ ਸੰਨ ਠਾਰਾਂ ਸੌ ਇਕੱਤਰੇ ਨੂੰ , ਤਿਆਗ ਕੇ ਸਰੀਰ ਤੇ ਵਹੀਰ ਨੂੰ ਵਿਸਾਰਗੀ ।
ਇਥੇ ਸਚ ਖੰਡ ਨੂੰ ਜਾਣਾ ਤੇ ਸਰੀਰ ਤਿਆਗਣਾ ਇਕੋ ਕਥਨ ਦੋ ਵਾਰ ਕਥਿਆ ਗਿਆ ਹੈ ।

ਅ) ਗਿਆਨ ਸਿੰਘ ਤੇ ਰਤਨ ਸਿੰਘ ਬਿਨਾਂ ਦੋਸ਼ੋਂ , ਦਿਤੇ ਚਾਹੜ ਫਾਂਸੀ ਬਿਨਾਂ ਤਕਸੀਰ ਦੋਵੇਂ ।

ਵਜ਼ਨ ਤੋਲ ਦੀਆਂ ਸਾਡੇ ਕਵੀ ਜੀ ਨੇ ਕਈ ਥਾਂ ਕਾਫੀ ਖੁਲ੍ਹਾਂ ਲਈਆਂ ਨਜ਼ਰ ਆਉਂਦੀਆਂ ਹਨ । ਕਵਿਤਾ

ਤੇ ਰਾਗ ਵਿਚ ਕਿਹਾ ਜਾਂਦਾ ਹੈ ਕਿ ਇਕ ਤਾਂ ਕੀ ਅੱਧੀ ਮਾਤਰਾ ਜਾਂ ਵਰਣ ਵੀ ਵਾਧੂ ਨਹੀਂ ਖਪ ਸਕਦਾ ਪਰ ਸਾਡੇ ਕਵੀ ਜੀ ਨੇ ਕਈ ਕਈ ਮਾਤਰਾਂ ਜਾਂ ਵਰਣ ਖਪਾਏ ਹਨ :

ੳ) ਮਿਲ ਕੇ ਸਿਅਮ ਨੂੰ ਸਿਆਮਤਾ ਕੂਚ ਕਰ ਗਈ , ਹਾਲਤ ਬਦਲ ਗਈ ਲਖਾਂ ਸੁਦਾਮਿਆਂ ਦੀ ।

ਅ) ਉਮਾਂ ਪੁਛੇ ਮ੍ਰਿਗੇਸ਼ ਕਵਿ , ਦਿਹੋ ਦਿਲ ਦਾ ਸਹਿਮ ਨਿਵਾਰ ।

ਕ੍ਰਮ ਦੋਸ਼ ਉਥੇ ਹੁੰਦਾ ਹੈ ਜਿਥੇ ਗਲ ਦੋ ਘਟਨਾਵਾਂ ਜਾਂ ਵਿਅਕਤੀਆਂ ਦੀ ਕੀਤੀ ਜਾ ਰਹੀ ਹੋਵੇ ਤੇ ਦੋਵਾਂ ਦੀ ਸਥਿਤੀ ਵਖ ਵਖ ਹੋਵੇ ਪਰ ਵਰਨਣ ਵਿਚ ਕਵੀ ਕ੍ਰਮ ਸਹੀ ਨਾ ਰਖ ਸਕੇ । ਜਿਵੇਂ ਮਾਈ ਇੰਦ ਕੌਰ ਹੰਢਿਆਇਆ ਤਹਿਸੀਲ ਬਰਨਾਲਾ ਦੀ ਤੇ ਮਾਈ ਖੇਮ ਕੌਰ ਦਿੜ੍ਹ ਪੁਰੇ ਦੀ ਸੀ । ਕਵੀ ਲਿਖਦਾ ਹੈ :

ਦਿੜ੍ਹ ਪੁਰਾ ਹੰਢਿਆਇਆ ਵਿਚ ਕੋਟਲੇ ਦੇ , ਰਿਆਸਤ ਜਾਨ ਮਲੇਰੀਏ ਖਾਨ ਵਾਲੀ ।

ਇੰਦ ਕੌਰ ਮਾਈ ਖੇਮ ਕੌਰ ਦੂਜੀ , ਗੁੜ੍ਹਤੀ ਦਿਤੀ ਸੀ ਜੰਗ ਮਚਾਨ ਵਾਲੀ ।

ਇਨ੍ਹਾਂ ਦਾ ਵਰਨਣ ਕ੍ਰਮ ਅਨੁਸਾਰ ਹੋਣਾ ਚਾਹੀਦਾ ਸੀ । ਪਹਿਲੀ ਗਲ ਦਿੜ੍ਹਪੁਰਾ ਕੋਟਲੇ ਦੀ ਰਿਆਸਤ ਵਿਚ ਨਹੀਂ ਸੀ । ਪੁਤਰ ਨੂੰ ਗੁੜ੍ਹਤੀ ਦਿਤੀ ਸੀ ਬਿਸ਼ਨ ਸਿੰਘ ਦੀ ਮਾਂ ਨੇ , ਖੇਮ ਕੌਰ ਨੇ ਨਹੀਂ ਪਰ ਇਥੋਂ ਪਾਠਕ ਖੇਮ ਕੌਰ ਵਲੋਂ ਸਮਝ ਸਕਦਾ ਹੈ । ਨਾਲੇ ਹੰਢਿਆਇਆ ਪਿਛੋਂ ਆਇਆ ਤੇ ਇੰਦ ਕੌਰ ਦਾ ਨਾਂ ਪਹਿਲਾਂ । ਖੇਮ ਕੌਰ ਮਾਈ ਇੰਦ ਕੌਰ ਦੂਜੀ ਲਿਖ ਕੇ ਇਹ ਕ੍ਰਮਦੋਸ਼ ਠੀਕ ਹੋ ਸਕਦਾ ਸੀ ।ਕਈ ਗਲਾਂ ਵਿਹਾਰਕ ਪਖੋਂ ਠੀਕ ਨਹੀਂ ਜਿਵੇਂ ਢਾਡੀ ਅਕਸਰ ਵਾਰਾਂ ਗਾਉਂਦੇ ਹਨ ਖੜ੍ਹੇ ਹੋ ਕੇ । ਬੈਠ ਕੇ ਵਾਰ ਗਾਈ ਹੀ ਨਹੀਂ ਜਾ ਸਕਦੀ। ਇਉਂ ਉਸ ਦਾ ਲੋੜੀਂਦਾ ਪ੍ਰਭਾਵ ਮਾਰਿਆ ਜਾਂਦਾ ਹੈ । ਪਰ ਕਵੀ ਜੀ ਲਿਖਦੇ ਹਨ :

ਖਲਾਂ ਲਾਹ ਕੇ ਸਿੰਘਾਸਣ ਵਿਛਾਵਣਾ ,ਢਾਡੀ ਲੈਣ ਬੈਠ ਜੋਧਿਆਂ ਦੀ ਵਾਰ ।

ਇਸੇ ਤਰ੍ਹਾਂ ਹੀ ਸੀਸ ਚਲਾਈ ਸਿੰਘ ਦੇ , ਹੋ ਖਾਨ ਪੈਰਾਂ ਦੇ ਭਾਰ (ਇਹ ਕਿਰਿਆ ਪਬਾਂ ਭਾਰ ਕੀਤੀ ਜਾਂਦੀ ਹੈ )

'ਨਾਮ ਮੰਗਦਾ ਝੋਲੀਆਂ ਡਾਹੀਆਂ ਨੇ ' ਵੀ ਠੀਕ ਨਹੀਂ , ਝੋਲ਼ੀਆਂ ਅਡੀਆਂ ਹੀ ਜਾਂਦੀਆਂ ਹਨ ।

ਇਸ ਰਚਨਾ ਵਿਚ ਕਈ ਥਾਈਂ ਭਾਸ਼ਾਈ ਦੋਸ਼ ਵੀ ਹੈ । ਪ੍ਰਸਿੱਧ ਅੰਗਰੇਜ਼ ਆਲੋਚਕ ਇਲੀਅਟ ਦਾ ਕਹਿਣਾ ਹੈ ਕਿ 'ਕਵਿਤਾ ਦਾ ਸੰਗੀਤ ਐਸਾ ਸੰਗੀਤ ਹੁੰਦਾ ਹੈ ਜੋ ਆਪਣੇ ਜ਼ਮਾਨੇ ਦੀ ਬੋਲ ਚਾਲ ਵਿਚ ਹੀ ਨਿਹਿਤ ਹੁੰਦਾ ਹੈ ਜੋ ਉਸ ਪ੍ਰਦੇਸ਼ ਵਿਚ ਬੋਲੀ ਜਾਂਦੀ ਹੈ ਜਿਥੇ ਕਵੀ ਆਪ ਰਹਿੰਦਾ ਹੈ । ਕਵੀ ਦਾ ਇਹ ਕਰਤਵ ਹੈ ਕਿ ਉਹ ਆਪਣੇ ਆਲੇ ਦੁਆਲੇ ਦੀ ਭਾਸ਼ਾ ਇਸਤੇਮਾਲ ਕਰੇ ਜਿਸ ਨਾਲ ਉਹ ਪੂਰਣ ਰੂਪੇਣ ਅਵਗਤ ਹੈ ।'[97] 'ਮ੍ਰਿਗੇਸ਼' ਕਵੀ ਇਹ ਰਚਨਾ ਜਨ ਸਾਧਾਰਨ ਲਈ ਲਿਖ ਰਿਹਾ ਹੈ ਪਰ ਉਸ ਨੇ ਇਸ ਵਿਚ ਅੰਗਰੇਜ਼ੀ ਭਾਸਾ ਦੇ ਸਬਦ ਬਹੁਤੇ ਥਾਈਂ ਪ੍ਰਯੋਗ ਕੀਤੇ ਹਨ ਜਿਵੇਂ ਤੋਪਚੀ ਲਈ ਫਾਇਰਮੈਨ (Fire-man ), ਤੋਪ ਚਲਾਉਣ ਲਈ ਫਾਇਰ ਹੀ ਲਗਪਗ ਪੰਜ ਵਾਰ ਪ੍ਰਯੋਗ ਹੋਇਆ ਮਿਲਦਾ ਹੈ । ਪਲੀਤਾ

ਚਟਣਾ ਪੰਜਾਬੀ ਸ਼ਬਦ ਹੈ ਪਰ ਕਵੀ ਨੇ ਮਿਸ (Miss) ਦੀ ਵਰਤੋਂ ਕੀਤੀ ਹੈ ।

ਭਾਰਤੀ ਸਾਹਿਤਕਾਰਾਂ ਦੀ ਤੇ ਵਿਸ਼ੇਸ਼ ਕਰ ਕੇ ਕਵੀਆਂ ਦੀ ਇਹ ਪ੍ਰੰਪਰਾ ਰਹੀ ਹੈ ਕਿ ਕਵੀ ਚਾਹੇ ਕਿੰਨਾਂ ਵੀ ਵਡਾ ਤੇ ਮਹਾਨ ਕਿਉਂ ਨਾ ਹੋਵੇ ਉਹ ਆਪਣੇ ਆਪ ਨੂੰ ਉਚ ਦੁਮਾਲੜਾ ਨਹੀਂ ਸੀ ਸਮਝਦਾ ਸਗੋਂ ਜਾਂ ਤਾਂ ਰਚਨਾ ਵਿਚ ਰਹਿ ਗਈਆਂ ਤੁਟੀਆਂ ਨੂੰ ਆਪਣੇ ਅਲਪ ਗਿਆਨ ਦਾ ਸਿਟਾ ਦਸ ਕੇ ਪਾਠਕਾਂ ਤੋਂ ਖਿਮਾਂ ਯਾਚਨਾ ਕਰਦਾ ਜਾਂ ਪਾਠਕਾਂ ਨੂੰ ਵਿਦਵਾਨ ਮੰਨ ਕੇ ਉਨ੍ਹਾਂ ਨੂੰ ਇਹ ਭੁਲਾਂ ਸੁਧਾਰ ਕੇ ਪੜ੍ਹਨ ਦੀ ਬੇਨਤੀ ਕਰਦਾ । ਇਹ ਕਵੀ ਦੇ ਵਡਪਣ ਦੀ ਨਿਸ਼ਾਨੀ ਸਮਝੀ ਜਾਂਦੀ ਸੀ । ਇਥੋਂ ਤਕ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਉਤਮ ਦਰਜੇ ਦੇ ਕਵੀ ਮੰਨਿਆਂ ਜਾਂਦਾ ਹੈ । ਪ੍ਰੰਪਰਾਗਤ ਇਹ ਖਿਮਾਂ ਯਾਚਨਾ ਆਪ ਦੀ ਰਚਨਾ ਵਿਚ ਵੀ ਵਿਦਮਾਨ ਹੈ :

ੳ) ਚੂਕ ਹੋਇ ਕਬਿ ਲੇਹੁ ਸੁਧਾਰੋ ।[੧੪]

ਅ) ਭੂਲ ਪਰੀ ਲਹੁ ਲੇਹੁ ਸੁਧਾਰਾ ।[੫੫]

ਇਹ ਪ੍ਰੰਪਰਾ ਕਵੀ 'ਮ੍ਰਿਗੇਸ਼' ਜੀ ਨੇ ਵੀ ਨਿਭਾਈ ਹੈ । ਅੰਤਰ ਇੰਨਾਂ ਕੁ ਜ਼ਰੂਰ ਹੈ ਕਿ ਆਮ ਤੌਰ ਤੇ ਅਜਿਹੀ ਬੇਨਤੀ ਕਵੀ ਆਪਣੀ ਵਿਦਵਤਾ ਦੇ ਜੌਹਰ ਦਿਖਾਉਣ ਪਿਛੋਂ ਰਚਨਾ ਦੇ ਅੰਤ ਤੇ ਕਰਦੇ ਦੇਖੇ ਗਏ ਹਨ ਪਰ 'ਮ੍ਰਿਗੇਸ਼' ਜੀ ਨੇ ਵਿਦਵਾਨ ਪਾਠਕਾਂ ਨੂੰ ਮਨਾਉਣ ਦਾ ਜਤਨ ਰਚਨਾ ਦੇ ਆਰੰਭ ਵਿਚ ਕੀਤਾ ਹੈ :

ਸ਼ਾਇਰ ਨਹੀਂ ਇਹ ਸ਼ਾਇਰੀ ਕਰਨ ਜੋਗਾ , ਸ਼ਾਇਰਾਂ ਵਾਲੜੀ ਰੂਹ ਵਿਚ ਰਾਸ ਨਾਹੀਂ ।
ਨਹੀਂ ਸ਼ਾਇਰਾਂ ਜੇਡ ਦਿਮਾਗ ਮੇਰਾ , ਹੋਇਆ ਰੂਹ ਦੇ ਵਿਚ ਪ੍ਰਕਾਸ਼ ਨਾਹੀਂ !..
ਮੇਰੀ ਛੋਹ ਕਮੀਨਤਾ ਕਰੇ ਹਰ ਦਿਲ , ਵਾਂਙ ਮਸਿਆ ਰਾਤ ਅੰਧਿਆਰੀਆਂ ਮੈਂ ।
ਭਰੀ ਔਗੁਣਾਂ ਵਿਚ ਦਲੀਲ ਰਹਿੰਦੀ , ਹੰਸਾਂ ਨਾਲ ਕਿਵੇਂ ਲਾਵਾਂ ਤਾਰੀਆਂ ਮੈਂ ?

ਸਭ ਤਰ੍ਹਾਂ ਦੇ ਗੁਣਾਵਗੁਣਾਂ ਦੇ ਹੁੰਦਿਆਂ ਵੀ ਇਹ ਰਚਨਾ ਪ੍ਰਸੰਸਾ ਯੋਗ ਹੈ ਕਿਉਂਕਿ ਇਸ ਵਿਚ ਪਾਠਕਾਂ ਸਾਹਮਣੇ ਉਚ ਦਰਜੇ ਦੀ ਸਮਗਰੀ ਰਖਣ ਦਾ ਜਤਨ ਕੀਤਾ ਗਿਆ ਹੈ ਜਿਹੜੀ ਅਜੇ ਆਮ ਜਨਤਾ ਨੂੰ ਪ੍ਰਾਪਤ ਨਹੀਂ ਸੀ ਹੋਈ ਤੇ ਇਸ ਕਾਰਜ ਲਈ ਢੰਗ ਉਹ ਅਪਣਾਇਆ ਹੈ ਜਿਹੜਾ ਸਮਾਜ ਨੂੰ ਉਚਿਆਉਣ ਵਿਚ ਸਹਾਈ ਹੋ ਸਕੇ । ਆਸ ਹੈ ਪਾਠਕ ਇਸ ਸਾਕੇ ਦਾ ਰਸ ਮਾਣਦੇ ਹੋਏ ਕਵੀ ਦੀ ਮਿਹਨਤ ਦੀ ਦਾਦ ਦੇਣਗੇ ਕਿਉਂਕਿ ਕਵੀ ਦਾ ਅਸਲ ਆਲੋਚਕ ਤਾਂ ਪਾਠਕ ਹੀ ਹੁੰਦਾ ਹੈ ।

**ਸ਼ਾਹਪੁਰ (ਫਿਲੌਰ)**
**1 ਫਗਣ 2061**
**12 ਫਰਵਰੀ 2005**

**ਸਵਰਨ ਸਿੰਘ ਸਨੇਹੀ , ਐਮ. ਏ**
**(ਅੰਗਰੇਜ਼ੀ ਤੇ ਇਤਿਹਾਸ)**
**ਸੰਪਾਦਕ**

## ਭਾਈ ਨਿਰੰਜਨ ਸਿੰਘ 'ਮ੍ਰਿਗੇਸ਼' ਰਚਿਤ

## ਸਾਕਾ ਮਲੇਰ ਕੋਟਲਾ

ਉਹ ਘਟਨਾ ਜੋ ਆਪਣੇ ਘਟਿਤ ਹੋਣ ਤੋਂ ਸੈਂਕੜੇ ਵਰ੍ਹੇ ਬੀਤ ਜਾਣ ਬਾਦ ਵੀ ਬਹਾਦਰੀ , ਆਪਾ ਬਲੀਦਾਨ, ਆਪਣੇ ਧਰਮ ਜਾਂ ਉਦੇਸ਼ ਵਾਸਤੇ ਸਿਰ ਭੇਟ ਦੇਣ ਦੀ ਤੀਬਰਤਾ, ਜ਼ਾਲਮ ਦੇ ਸਾਹਵੇਂ ਹਿਕ ਠੋਕ ਕੇ ਖਲੋ ਜਾਣ ਦੀ ਦਲੇਰੀ, ਮੌਤ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਵੇਖਣ ਦੀ ਜੁਰਅਤ ਭਰੀ ਕਾਰਵਾਈ , ਆਪਣੀ ਸ਼ਹਾਦਤ ਦੁਆਰਾ ਵੇਲੇ ਦੇ ਬਲਵਾਨ ਸ਼ਤਰੂ ਨੂੰ ਵੀ ਨੀਵਾਂ ਵੇਖਣ ਤੇ ਮਜਬੂਰ ਕਰਨ ਵਾਲੀ, ਹੱਕ ਸੱਚ ਤੇ ਨਿਆਂ ਦੀ ਲੜਾਈ ਵਿਚ ਇਕ ਮੀਲ ਪੱਥਰ ਸਾਬਤ ਹੋਣ ਵਾਲੀ ਅਤੇ ਮਨੁੱਖੀ ਰੂਹ ਦੀ ਆਜ਼ਾਦੀ ਵ੍ਰਿਚ ਆਪਣੇ ਹਠ ਤਪ ਤੇ ਸਿਰੜ ਸਦਕਾ ਹਰ ਦੁੱਖੜਾ ਜਰਨ ਵਾਲੀ ਅਤੇ ਸਰੋਤਿਆਂ ਦੇ ਜਜ਼ਬਿਆਂ ਨੂੰ ਆਪਣੇ ਵਰਣਨ ਦੁਆਰਾ ਧੁਰ ਅੰਦਰ ਤਕ ਹਿਲਾ ਦੇਣ ਵਾਲੀ ਹੋਵੇ ਉਹਨੂੰ ਸਾਕਾ ਕਿਹਾ ਜਾਂਦਾ ਹੈ । ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਲਈ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਵੀ ਇਹੋ ਸ਼ਬਦ ਵਰਤਿਆ :

ਤਿਲਕ ਜੰਞੂ ਰਾਖਾ ਪ੍ਰਭ ਤਾਕਾ ।
ਕੀਨੋ ਬਡੋ ਕਲੂ ਮਹਿ ਸਾਕਾ ।
ਧਰਮ ਹੇਤ ਸਾਕਾ ਜਿਨਿ ਕੀਆ ।
ਸੀਸੁ ਦੀਆ ਪਰੁ ਸਿਰਰੁ ਨ ਦੀਆ । (ਬਿਚਿਤ੍ਰ ਨਾਟਕ ਦਸਮ ਗ੍ਰੰਥ)

ਸਿਖ ਇਤਿਹਾਸ ਵਿਚ ਇਸ ਪ੍ਰਕਾਰ ਦੀਆਂ ਬਹੁਤ ਸਾਰੀਆਂ ਘਟਨਾਵਾਂ ਮਿਲਦੀਆਂ ਹਨ । ਸਾਕਾ ਸਰਹੰਦ , ਸਾਕਾ ਚਮਕੌਰ, ਸਾਕਾ ਸਾਰਾਗੜ੍ਹੀ, ਸਾਕਾ ਨਨਕਾਣਾ ਸਾਹਿਬ, ਸਾਕਾ ਪੰਜਾ ਸਾਹਿਬ ਆਦਿ । ਕੂਕਿਆਂ ਜਾਂ ਨਾਮਧਾਰੀ ਸਿੰਘਾਂ ਦੇ ਇਤਿਹਾਸ ਵਿਚ ਵੀ ਇਸ ਪ੍ਰਕਾਰ ਦੇ ਸ਼ਹੀਦੀ ਸਾਕਿਆਂ ਦੀ ਕਮੀ ਨਹੀਂ । ਸਾਕਾ ਅੰਮ੍ਰਿਤਸਰ ਬੁਚੜਬਧ, ਸਾਕਾ ਰਾਇਕੋਟ ਬੁਚੜਬਧ ਅਤੇ ਸਾਕਾ ਮਲੇਰ ਕੋਟਲਾ । ਇਹਨਾਂ ਸਾਰੇ ਸਾਕਿਆਂ ਵਿਚੋਂ ਮਲਰੇ ਕੋਟਲੇ ਦੇ ਸਾਕੇ ਵਿਚ ਸ਼ਹੀਦ ਹੋਣ ਵਾਲੇ ਸਿੰਘਾਂ ਦੀ ਭਾਰੀ ਗਿਣਤੀ ਅਤੇ ਇਸ ਸਾਕੇ ਦੇ ਪ੍ਰਤੀਕਰਮ ਵਜੋਂ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਗਿਆਰਾਂ ਸੂਬਿਆਂ ਦੀ ਜਲਾਵਤਨੀ ਸਦਕਾ ਇਸ ਸਾਕੇ ਦੀ ਮਹੱਤਤਾ ਕਾਫੀ ਵਧ ਜਾਂਦੀ ਹੈ ।

ਇਸ ਸਾਕੇ ਦੀ ਇਤਿਹਾਸਕ ਪਿੱਠ ਭੂਮੀ ਅੰਗਰੇਜ਼ਾਂ ਦੁਆਰਾ 1849 ਈਸਵੀ ਵਿਚ ਪੰਜਾਬ ਉਤੇ ਕਬਜ਼ਾ ਕਰਨ ਨਾਲ ਸ਼ੁਰੂ ਹੁੰਦੀ ਹੈ । ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਅੰਗਰੇਜ਼ਾਂ ਨਾਲ ਉਹਨਾਂ ਦਾ ਇਹ ਅਹਿਦ ਸੀ ਕਿ ਉਹ ਕਦੇ ਪੰਜਬ ਵਿਚੋਂ ਗੁਜ਼ਰਨਗੇ ਤਾਂ ਇਸ ਧਰਤੀ ਦੇ ਕਿਸੇ ਥਾਂ ਵੀ ਉਹ ਗਊ ਬਧ ਨਹੀਂ ਕਰਨਗੇ ਪ੍ਰੰਤੂ ਆਪਣਾ ਰਾਜ ਕਾਜ ਕਾਇਮ ਕਰਨ ਅਤੇ 1857 ਈਸਵੀ ਦੇ ਪਹਿਲੇ ਸੁਤੰਤਰਤਾ

ਸੰਗਰਾਮ ਨੂੰ ਸਖਤੀ ਨਾਲ ਦਬਾਉਣ ਬਾਦ ਉਹ ਪੰਜਾਬ ਵਿਚ ਪਹਿਲੋਂ ਦੇ ਕੀਤੇ ਸਾਰੇ ਵਾਅਦੇ ਭੁਲ ਗਏ । ਹੋਰ ਤਾਂ ਹੋਰ ਅੰਮ੍ਰਿਤਸਰ ਜੋ ਸਿਖਾਂ ਦੀ ਧਾਰਮਕ ਰਾਜਧਾਨੀ ਸਮਝੀ ਜਾਂਦੀ ਸੀ ਏਥੇ ਵੀ ਗਊ ਬਧ ਹੋਣ ਅਤੇ ਖੁਲਮ ਖੁਲ੍ਹਾ ਗਊ ਮਾਸ ਹਿੰਦੂ ਸਿਖ ਮੁਹੱਲਿਆਂ ਵਿਚ ਵਿਕਣ ਲਗਾ । ਹੁਣ ਅੰਗਰੇਜ ਸਰਕਾਰ ਮੁਸਲਮਾਨਾਂ ਦੇ ਖਾਣ ਪੀਣ ਜਾਂ ਧਾਰਮਕ ਵਿਸ਼ਵਾਸ ਦੇ ਨਾਂ ਤੇ ਇਸ ਨੂੰ ਉਤਸ਼ਾਹਿਤ ਕਰ ਰਹੀ ਸੀ । ਇਹਦੇ ਪਿਛੇ ਇਕ ਕਾਰਨ ਹਿੰਦੂ ਮੁਸਲਮਾਨਾਂ ਦਾ ਪ੍ਰੰਪਰਾਗਤ ਭਾਈਚਾਰਾ ਨਸ਼ਟ ਕਰ ਕੇ ਆਪਣੇ ਰਾਜ ਦੀ ਉਮਰ ਲੰਮੀ ਕਰਨਾ ਵੀ ਸੀ । ਕੌਮੀ ਜਜ਼ਬੇ ਨਲ ਲਬਰੇਜ਼ ਕੂਕੇ ਸਿੰਘਾਂ ਨੇ ਗਊ ਬਧ ਨੂੰ ਆਪਣੀ ਕੌਮੀ ਤੌਹੀਨ ਸਮਝਿਆ । ਭਾਈ ਚੰਦਾ ਸਿੰਘ ਜੀ ਆਪਣੇ ਬਾਰਾਂਮਾਂਹ ਵਿਚ ਇਸ ਦਾ ਇਉਂ ਜ਼ਿਕਰ ਕਰਦੇ ਹਨ :-

ਇਹ ਮਲੇਛ ਲੰਦਨੋ ਆਏ ,
ਏਨਾਂ ਬੁਚੜਖਾਨੇ ਲਾਏ,
ਸਾਨੂੰ ਦੁਖ ਗਊਆਂ ਦਾ ਖਾਏ,
ਸਿੰਘੋ ਸੀਸ ਦੇਵਣੇ ਆਏ,
ਨਾਇਕਰਤਾਰ

ਸੰਨ 1871 ਈਸਵੀ ਵਿਚ ਨਾਮਧਾਰੀ ਸਿੰਘਾਂ ਨੇ ਅੰਮ੍ਰਿਤਸਰ ਅਤੇ ਰਾਇਕੋਟ ਵਿਖੇ ਬੁਚੜਾਂ ਦਾ ਸਫਾਇਆ ਕੀਤਾ । ਨਤੀਜੇ ਵਜੋਂ ਅੰਮ੍ਰਿਤਸਰ ,ਰਾਇਕੋਟ ਅਤੇ ਲੁਧਿਆਣੇ ਵਿਚ ਫਾਂਸੀਆਂ ਤੇ ਕੂਕਿਆਂ ਨੂੰ ਸ਼ਹੀਦ ਕੀਤਾ ਗਿਆ । ਲੁਧਿਆਣੇ ਵਿਚ ਸੂਬਾ ਗਿਆਨੀ ਸਿੰਘ ਜੀ ਜੋ ਮਾਲਵੇ ਦੇ ਕੂਕਿਆਂ ਵਿਚ ਹਰਮਨ ਪਿਆਰੀ ਸ਼ਖਸੀਅਤ ਸਨ ਰਾਇਕੋਟ ਬੁਚੜਬਧ ਦੇ ਝੂਠੇ ਦੋਸ ਹੇਠ ਆਪਣੇ ਇਕ ਹੋਰ ਸਾਥੀ ਸਮੇਤ ਫਾਹੇ ਲਾਏ ਗਏ । ਇਸ ਤੇ ਹੀਰਾ ਸਿੰਘ ਲਹਿਣਾ ਸਿੰਘ ਸਕਰੌਦੀ ਪਿੰਡ ਦੇ ਮਸਤਾਨੇ ਸਿੰਘਾਂ ਦੇ ਜਥੇ ਵਿਚ ਗਮ ਤੇ ਗੁਸੇ ਦੀ ਲਹਿਰ ਫੈਲ ਗਈ । ਉਹ ਆਪਣਾ ਗੁਸਾ ਗਾਹੇ ਬਗਾਹੇ ਅਗੰਮੀ ਬੋਲੇ ਕਢ ਕੇ ਪ੍ਰਗਟ ਕਰਦੇ । ਇਹ ਸਰਦਾਰੀ ਅਤੇ ਰਾਜਸੀ ਠਾਠ ਬਾਠ ਤਿਆਗ ਕੇ ਮਰਣ ਮੰਡ ਕੇ ਹੀ ਘਰੋਂ ਨਿਕਲੇ ਸਨ । 1872 ਈਸਵੀ ਦੇ ਆਰੰਭ ਵਿਚ ਮਾਘੀ ਮੇਲੇ ਤੇ ਇਹ ਸ੍ਰੀ ਭੈਣੀ ਸਾਹਿਬ ਹੋਣ ਵਾਲੇ ਸਮਾਗਮ ਵਿਚ ਪੁਜੇ । ਉਥੇ ਵੀ ਫਰਵਾਹੀ ਰਿਆਸਤ ਮਲੇਰ ਕੋਟਲਾ ਦੇ ਗੁਰਮੁਖ ਸਿੰਘ ਨੰਬਰਦਾਰ ਨੇ ਰਿਆਸਤ ਦੇ ਅਹਿਲਕਾਰਾਂ ਵਲੋਂ ਉਹਦੇ ਸਾਹਵੇਂ ਧੱਕੇ ਨਾਲ ਇਕ ਕਰੂੰਜੜੇ ਦਾ ਬੈਲ ਜ਼ਿਬਾਹ ਕਰਨ ਦਾ ਪ੍ਰਸੰਗ ਸੁਣਾਇਆ ਜਿਸ ਨੇ ਬਲਦੀ ਤੇ ਤੇਲ ਦਾ ਕੰਮ ਕੀਤਾ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਕਾਫੀ ਸਮਝਾਉਣ ਬੁਝਾਉਣ ਬਾਅਦ ਵੀ ਇਹ ਮਸਤਾਨੇ ਸਿਘਾਂ ਦਾ ਸ਼ਹੀਦੀ ਜਥਾ ਮਲੇਰ ਕੋਟਲੇ ਤੇ ਵਾਇਆ ਮਲੌਦ ਧਾਵਾ ਬੋਲਦਾ ਹੈ । ਗਹਿ ਗੱਚ ਲੜਾਈ ਵਿਚ ਮਲੌਦ ਤੇ ਮਲੇਰ ਕੋਟਲੇ ਵਿਚ ਕੁਝ ਸਿੰਘ ਸ਼ਹੀਦ ਅਤੇ ਫੱਟੜ ਹੁੰਦੇ ਹਨ । ਤਕਰੀਬਨ ਏਨੀ ਹੀ ਗਿਣਤੀ ਦੂਜੇ ਪਾਸੇ ਮਰਨ ਵਾਲਿਆਂ ਦੀ ਹੈ । ਹੀਰਾ ਸਿੰਘ ਜਥੇਦਾਰ ਅਤੇ ਸਮੁੰਦ ਖਾਂ ਪਠਾਣ ਦਾ ਦ੍ਵੰਦ ਯੁਧ

ਹੁੰਦਾ ਹੈ ਜਿਸ ਵਿਚ ਪਹਿਲਾ ਆਪਣੇ ਹੱਥ ਦੇ ਪਹੁੰਚੇ ਤੋਂ ਜ਼ਖ਼ਮੀ ਤੇ ਮਗਰਲਾ ਮਾਰਿਆ ਜਾਂਦਾ ਹੈ । ਇਹ ਜਥਾ ਫਿਰ ਭੁਦਨ ਦੇ ਥੇਹ ਤੇ ਉਤਾਰਾ ਕਰਦਾ ਹੈ । ਕੁਝ ਸਰੀਰ ਇਥੋਂ ਪਤਰਾ ਵਾਚ ਜਾਂਦੇ ਹਨ ਅਤੇ ਬਾਕੀ ਜਾਣ ਬੁੱਝ ਕੇ ਮੌਤ ਵਿਹਾਜਣ ਲਈ ਬੈਠੇ ਰਹਿੰਦੇ ਹਨ ਕਿ ਸਾਡਾ ਕੰਮ ਹੋ ਗਿਆ ਹੈ ਹੁਣ ਦੂਜੀ ਧਿਰ ਆਪਣਾ ਕੰਮ ਕਰੇ ।

ਰਿਆਸਤ ਪਟਿਆਲਾ ਦੇ ਕਰਮਚਾਰੀ ਉਹਨਾਂ ਨੂੰ ਗ੍ਰਿਫਤਾਰ ਕਰਨ ਦਾ ਨਾਟਕ ਕਰਦੇ ਹਨ ਅਤੇ 17-18 ਜਨਵਰੀ ਨੂੰ 66 ਕੂਕੇ ਸਿੰਘ ਲੁਧਿਆਣੇ ਦੇ ਡੀ. ਸੀ. ਕਾਵਨ ਦੇ ਹੁਕਮ ਨਾਲ ਬਿਨਾਂ ਮੁਕਦਮਾ ਚਲਾਇਆਂ ਤੋਪਾਂ ਨਾਲ ਸ਼ਹੀਦ ਕੀਤੇ ਜਾਂਦੇ ਹਨ । ਸ਼ਹੀਦ ਹੋਣ ਵਾਲਿਆਂ ਦੀ ਸੂਰਮਗਤੀ ਦੇ ਪ੍ਰਸੰਗ ਵੇਖ ਸੁਣ ਕੇ ਲੋਕ ਵਾਹ ਵਾਹ ਕਰ ਉਠਦੇ ਹਨ ਅਤੇ ਅੰਗਰੇਜ਼ ਰਾਜ ਦੇ ਜ਼ੁਲਮ ਵਿਰੁਧ ਅਥਾਹ ਨਫਰਤ ਦੇਸ਼ ਭਗਤਾਂ ਦੇ ਦਿਲਾਂ ਵਿਚ ਪੈਦਾ ਹੁੰਦੀ ਹੈ । ਇਉਂ ਸਾਕਾ ਮਲੇਰ ਕੋਟਲਾ ਭਾਰਤ ਦੇ ਸੁਤੰਤਰਤਾ ਸੰਗਰਾਮ ਦਾ, ਜੋ ਪੰਜਾਬ ਦੀ ਧਰਤੀ ਦੇ ਲੜਿਆ ਜਾ ਰਿਹਾ ਹੈ, ਇਕ ਮਹੱਤਵ ਪੂਰਣ ਅਧਿਆਇ ਬਣ ਜਾਂਦਾ ਹੈ ।

ਸਾਕਾ ਮਲੇਰ ਕੋਟਲਾ ਨੂੰ ਕਵਿਤਾ ਵਿਚ ਰਚਣ ਵਾਲੇ ਸ਼ਾਇਰਾਂ ਵਿਚ ਵੀਹਵੀਂ ਸਦੀ ਦੇ ਪਹਿਲੇ ਅੱਧ ਦੇ ਮੁਢ ਵਿਚ ਬਾਬਾ ਕਾਲਾ ਸਿੰਘ ਜੀ ਨੰਗਲ ਵਾਲੇ ਉਹਨਾਂ ਤੋਂ ਬਾਦ ਸੰਤ ਖਾਲਸਾ ਦੇ ਕਵੀ ਲੇਖਕ ਹਰਨਾਮ ਸਿੰਘ ਜੀ ਬਗਲੀ ਵਾਲਾ ਦਾ ਜ਼ਿਕਰ ਆਉਂਦਾ ਹੈ । ਏਸੇ ਸਦੀ ਦੇ ਦੂਜੇ ਅਧ ਤੋਂ ਬਾਦ ਸਵਰਗਵਾਸੀ ਸੰਤ ਜੀਊਣ ਸਿੰਘ ਕਵੀਸ਼ਰ ਵਲਟੋਹਾ ਨੇ ਇਹ ਪ੍ਰਸੰਗ ਛੰਦਾ ਬੰਦੀ ਵਿਚ ਰਚਿਆ । ਇਹਨਾਂ ਤੋਂ ਪਹਿਲਾਂ ਹੋ ਗੁਜ਼ਰੀ ਸਾਂਈ ਦਾਸ - ਬਹਾਲ ਸਿੰਘ ਦੀ ਕਵੀਸ਼ਰ ਟੋਲੀ ਵੀ ਇਸ ਸਾਕੇ ਨੂੰ ਛੰਦਾ ਬੰਦੀ ਵਿਚ ਪੇਸ਼ ਕਰਿਆ ਕਰਦੀ ਸੀ ਜੋ ਮਾਲਵੇ ਦੇ ਕਿਸੇ ਬ੍ਰਾਹਮਣ ਅਛਰੂ ਰਾਮ ਕਵੀਸ਼ਰ ਦਾ ਲਿਖਿਆ ਸੀ । ਹੁਣ ਤਕ ਦੇ ਇਹਨਾਂ ਸਾਰੇ ਕਿਸਿਆਂ ਵਿਚੋਂ ਭਾਈ ਨਿਰੰਜਣ ਸਿੰਘ 'ਮ੍ਰਿਗੇਸ਼' ਰਚਿਤ ਸਾਕਾ ਮਲੇਰ ਕੋਟਲਾ ਜਿਥੇ ਅਕਾਰ ਦੇ ਹਿਸਾਬ ਨਾਲ ਸਭ ਤੋਂ ਵੱਡਾ ਹੈ , ਉਥੇ ਇਤਿਹਾਸਕ ਜਾਣਕਾਰੀ ਵਿਚ ਵਾਧਾ ਕਰਨ ਵਾਲਾ ਅਤੇ ਕਵਿਤਾ ਦੇ ਪਖੋਂ ਵੀ ਬੇਜੋੜ ਹੈ ।

ਭਾਈ ਨਿਰੰਜਣ ਸਿੰਘ 'ਮ੍ਰਿਗੇਸ਼' ਕਵੀ ਦਾ ਜਨਮ ਪਿਤਾ ਭਾਈ ਆਤਮਾ ਸਿੰਘ ਅਤੇ ਮਾਤਾ ਭਾਗ ਕੌਰ ਉਰਫ ਭਾਗੋ ਦੇ ਘਰ ਸ਼ੁਕਰਵਾਰ 20 ਮਘਰ 1964 ਬਿਕਰਮੀ ਨੂੰ ਜ਼ਿਲਾ ਸਰਗੋਧਾ ਚੱਕ 23 ਅਲਫ ਵਿਚ ਹੋਇਆ । ਉਸ ਦਾ ਪਿੱਛਾ ਸਰਹਾਲੀ (ਅੰਮ੍ਰਿਤਸਰ) ਦੇ ਸ਼ਾਮ ਸਿੰਘ ਕੂਕੇ ਦੇ ਪਰਿਵਾਰ ਨਾਲ ਜੁੜਦਾ ਹੈ ਜੋ ਉਸਦਾ ਪੜਦਾਦਾ ਸੀ । ਸੰਤ ਜੀਊਣ ਸਿੰਘ ਸਰਹਾਲੀ ਉਸ ਦੇ ਪਿਤਾ ਦਾ ਤਾਇਆ, ਅਤੇ ਤਿੰਨ ਵੇਰ ਸਾਗਰੋਂ ਪਾਰ ਗੁਰੂ ਰਾਮ ਸਿੰਘ ਜੀ ਨੂੰ ਜੰਗਲਾ ਟੱਪ ਕੇ ਧੁਰ ਅੰਦਰ ਜਾ ਕੇ ਮਿਲਣ ਵਾਲਾ ਮੀਹਾਂ ਸਿੰਘ ਸਰਹਾਲੀ, ਚਾਚਾ ਸੀ । ਉਸ ਦਾ ਦਾਦਾ ਕਿਸ਼ਨ ਸਿੰਘ ਵੀ ਗੁਰੂ ਦਰਸ਼ਨਾਂ ਲਈ ਸਾਗਰੋਂ ਪਾਰ ਗਿਆ ਸੀ । ਇਉਂ ਨਾਮਧਾਰੀ ਪੰਥ ਨਾਲ ਦਿਲੀ ਪਿਆਰ ਅਤੇ ਸ਼ਰਧਾ ਕਵੀ ਨੂੰ ਵਿਰਸੇ ਵਿਚ ਮਿਲੀ ਸੀ । ਛੋਟੀ ਉਮਰ

ਵਿਚ ਤੁਲਸੀ ਰਾਮਾਇਣ,ਹਨੂਮਾਨ ਨਾਟਕ , ਆਦਿ ਗ੍ਰੰਥ ਅਤੇ ਦਸਮ ਗ੍ਰੰਥ ਦੇ ਪਾਠਾਂ ਨੇ ਉਸਦੇ ਅੰਦਰੋਂ ਕਵਿਤਾ ਦਾ ਸੋਮਾ ਫੁਟਣ ਵਿਚ ਸਹਾਇਤਾ ਕੀਤੀ ।

'ਮ੍ਰਿਗੇਸ਼' ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਵਿਯੋਗ ਵਿਚ ਸਤਵਾਰੇ , ਬਾਰਾਂਮਾਂਹ ਅਦਿ ਕਵਿਤਾਵਾਂ , ਭਾਈ ਮੀਹਾਂ ਸਿੰਘ ਦਾ ਪ੍ਰਸੰਗ , ਸਾਕਾ ਚਮਕੌਰ , ਬੱਬਰਖਾਨ ਦਾ ਪ੍ਰਸੰਗ , ਤਪੇ ਦਾ ਪ੍ਰਸੰਗ , ਹੀਰ ਆਦਿ ਬਹੁਤ ਸਾਰੀਆਂ ਰਚਨਾਵਾਂ ਰਚੀਆਂ ਹਨ । ਆਪਣੇ ਆਲੇ ਦੁਆਲੇ ਦੇ ਸਮਾਜਿਕ ਧਾਰਮਕ ਕੱਟੜਤਾ ਦੇ ਮਾਹੌਲ ਵਿਰੁਧ ਵੀ ਉਹਨਾਂ ਕਾਵਿ ਰਚਨਾ ਕੀਤੀ ਹੈ ਪਰ ਹੱਥਲੇ ਲੇਖ ਵਿਚ ਅਸੀਂ ਉਹਨਾਂ ਦੁਆਰਾ ਰਚਿਤ 'ਸਾਕਾ ਮਲੇਰ ਕੋਟਲਾ' ਦੀ ਚਰਚਾ ਤਕ ਹੀ ਖੁਦ ਨੂੰ ਸੀਮਿਤ ਰੱਖਾਂਗੇ ।

ਪੁਰਾਤਨ ਪੰਜਾਬੀ ਕਿਸਿਆਂ ਵਾਲੀ ਮੰਗਲਾਚਰਣ ਦੀ ਪਰੰਪਰਾ ਨੂੰ ਜੀਵਤ ਰਖਦਿਆਂ ਕਵੀ ਆਪਣੇ ਇਸ਼ਟ ਸਤਿਗੁਰੂ ਰਾਮ ਸਿੰਘ ਜੀ ਨੂੰ ਧਿਆਉਂਦਾ ਹੈ :

ਕਰਾਂ ਬੇਨਤੀ ਜੋੜ ਕੇ ਹਥ ਦੋਵੇਂ,
ਚੀਨੀ ਵਾਲਿਆ ਤੇਰੇ ਦਰਬਾਰ ਅੰਦਰ ।
ਕਰਨੀ ਮਿਹਰ ਦੀ ਨਿਗ੍ਹਾ ਗਰੀਬ ਉਤੇ ,
ਗੁਨਾਹਗਾਰ ਆਇਆ ਆਸ ਧਾਰ ਅੰਦਰ ।
ਬਖਸ਼ੀਂ ਦਿਲ ਦਰਿਆਉ ਦਾ ਬਹਿਰ ਵੱਡਾ,
ਪਵੇ ਸੂਰਜੋਂ ਵਧ ਚਮਕਾਰ ਅੰਦਰ ।
ਰੰਗਾਰੰਗ ਦੇ ਬੰਦ ਉਛਾਲ ਦੇਵਾਂ,
ਫੁਲ ਸੋਭਦੇ ਜਿਵੇਂ ਗੁਲਜ਼ਾਰ ਅੰਦਰ ।
ਕਤਰਾ ਇਕ ਅਕਸੀਰ ਦਾ ਬਖਸ਼ ਮੈਨੂੰ ,
ਸੋਨਾ ਤਾਂਬਿਉਂ ਕਰਾਂ ਪਲਕਾਰ ਅੰਦਰ ।
ਸੁਣ ਕੇ ਗਊ ਗਰੀਬ ਤੇ ਅੱਤ ਹੁੰਦੀ,
ਸ਼ਹਿਰ ਕੋਟਲੇ ਸਰੇ ਬਾਜ਼ਾਰ ਅੰਦਰ ।
ਖੂਨ ਖਾਲਸੇ ਦਾ ਜੋਸ਼ ਮਾਰ ਆਇਆ,
**ਚੜ੍ਹੇ ਚਿਤਰੇ ਸ਼ੌਕ ਸ਼ਿਕਾਰ ਅੰਦਰ ।**

ਮਲੇਰ ਕੋਟਲੇ ਤੇ ਹਮਲੇ ਦੇ ਕਾਰਨਾਂ ਦਾ ਜ਼ਿਕਰ ਕਰਦਿਆਂ ਉਹ ਬੇਦੋਸ਼ੇ ਗਿਆਨੀ ਸਿੰਘ ਤੇ ਰਤਨ ਸਿੰਘ ਦੀ ਸ਼ਹੀਦੀ ਦਾ ਵੀ ਜ਼ਿਕਰ ਕਰਦੇ ਹਨ ਅਤੇ ਵਿਆਪਕ ਪੱਧਰ ਤੇ ਹੁੰਦੇ ਗਊ ਬਧ ਬਾਰੇ ਇਉਂ ਲਿਖਦੇ ਹਨ :

ਜੰਗਲਾਂ 'ਚੋਂ ਘੇਰ ਰਾਮ ਗਊਆਂ ਵਿਚ ਕੋਟਲੇ ਦੇ ,
ਕੀਤੀਆਂ ਕਤਲ ਇਨਸਾਫ ਨੂੰ ਭੁਲਾਇਕੇ ।
ਸ਼ਾਂਤੀ ਦੇ ਪੁਜਾਰੀਆਂ ਨੂੰ ਚੁਣ ਚੁਣ ਮਾਰ ਦਿਤਾ,
ਜ਼ੋਰਾਵਰਾਂ ਸੌ ਸੱਤਾਂ ਵੀਹਾਂ ਦਾ ਬਨਾਇਕੇ ।
ਕੋਟਲੇ ਦੇ ਹਿੰਦੂਆਂ ਲਾਚਾਰ ਹੋ ਪੁਕਾਰ ਕੀਤੀ ,
ਸੁਣੀ ਹੀਰਾ ਸਿੰਘ ਸਕਰੌਂਦੀ ਵਾਲੇ ਆਇਕੇ ।
ਗੁਰਮੁਖ ਸਿੰਘ ਫਰਵਾਹੀ ਵਾਲੇ ਖਾਲਸੇ ਦੇ,
ਰੂਬਰੂ ਕਤਲ ਕੀਤਾ ਬੈਲ ਨੂੰ ਖੜ੍ਹਾਇਕੇ ।
ਅੱਤ ਦਾ ਤੇ ਰੱਬ ਦਾ ਹੈ ਵੈਰ 'ਮ੍ਰਿਗੇਸ਼' ਕਵਿ,
ਰਹੇ ਨਾ ਅੰਧੇਰ ਚੰਨ ਚੜ੍ਹੇ ਸਮਾ ਪਾਇਕੇ ।

ਸ੍ਰੀ ਭੈਣੀ ਸਾਹਿਬ ਮਾਘੀ ਦੇ ਮੇਲੇ ਤੇ ਹੋਏ ਇਕਠ ਵਿਚ ਸ਼ਹੀਦੀ ਜਥੇ ਨੇ ਆਪਣੀਆਂ ਕਰਵਾਈਆਂ ਦੀ ਰੂਪ ਰੇਖਾ ਉਲੀਕਣੀ ਸ਼ੁਰੂ ਕੀਤੀ । ਹੀਰਾ ਸਿੰਘ ਲਹਿਣਾ ਸਿੰਘ ਹੋਰਾਂ ਦੀ ਅਗਵਾਈ ਵਿਚ ਉਹਨਾਂ ਇਉਂ ਵਿਚਾਰਾਂ ਆਰੰਭੀਆਂ :

ਸਿੰਘਾਂ ਬੈਠ ਕੀਤਾ ਗੁਰਮਤਾ ਉਥੇ ,
ਆਪੋ ਆਪਣੀ ਪੇਸ਼ ਦਲੀਲ ਕਰਦੇ ।
ਬੁਚੜ ਕੌਮ ਦਾ ਬੀਜ ਮਿਟਾਵਣੇ ਨੂੰ ,
ਸੀਸ ਤਲੀ ਨਾ ਮੌਤ ਤੋਂ ਜ਼ਰਾ ਡਰਦੇ ।
ਸ਼ਸਤਰ ਲਈਏ ਮਲੌਦ ਸਰਦਾਰ ਕੋਲੋਂ,
ਕੰਮ ਕਾਜ ਵਿਸਾਰ ਕੇ ਕੁਲ ਘਰ ਦੇ ।
ਰੀਠੇ ਘੋਟ ਕੇ ਦੇਗ ਤਿਆਰ ਕੀਤੀ ,
ਸਿੰਘ ਰੂਪ ਨਰ ਸਿੰਘ ਦਾ ਆਣ ਧਰਦੇ ।

ਸ਼ਹੀਦੀ ਜਥੇ ਵਿਚ ਸ਼ਾਮਲ ਦੋਹਾਂ ਮਾਈਆਂ ਦਾ ਜੋ ਜਥੇ ਦੇ ਮੁਖੀਆਂ ਵਿਚੋਂ ਸਨ ਇਉਂ ਵਰਣਨ ਹੈ :

ਦਿੜ੍ਹਪੁਰਾ ਹੰਢਿਆਇਆ ਵਿਚ ਕੋਟਲੇ ਦੇ,
ਰਿਆਸਤ ਜਾਨ ਮਲੇਰੀਏ ਖਾਨ ਵਾਲੀ ।
ਇੰਦ ਕੌਰ ਮਾਈ ਖੇਮ ਕੌਰ ਦੂਜੀ ,
ਗੁੜ੍ਹਤੀ ਦਿਤੀ ਸੀ ਜੰਗ ਮਚਾਨ ਵਾਲੀ ।

ਝੰਡੇ ਹਥ ਦੋਵੇਂ ਲਲਕਾਰ ਰਹੀਆਂ,
ਕਾਲੀ ਚੰਡ ਏ ਦੰਡ ਭੁਗਤਾਨ ਵਾਲੀ ।
ਲਖਾਂ ਰੀਝ ਕੇ ਸੁੰਭ ਸ਼ਹੀਦ ਹੋਸਨ ,
ਘੁਸਰ ਜਾਇਗੀ ਗਲ ਗੁਮਾਨ ਵਾਲੀ ।

ਸਤਿਗੁਰੂ ਜੀ ਨੇ ਸੂਬਾ ਸਾਹਿਬ ਸਿੰਘ ਨੂੰ ਮਸਤਾਨਿਆਂ ਪਾਸ ਭੇਜਿਆ ਕਿ ਉਹ ਇਕ ਵੇਰ ਟਾਲਾ ਕਰਨ । "ਇਕ ਸਾਲ ਦਾ ਸਮਾਂ ਹੋਰ ਖਲੋ ਜਾਓ ਜੋ ਕੰਮ ਤੁਸੀਂ ਸ਼ਸਤਰਾਂ ਨਾਲ ਕਰਨਾ ਹੈ ਮੈਂ ਮਾਲਾ ਨਾਲ ਕਰ ਦਿਆਂਗਾ ।" ਪਰ ਮਸਤਾਨੇ ਹੁਣ ਮੁੜਨ ਵਾਲੇ ਨਹੀਂ ਸਨ । ਕਵੀ ਦੇ ਸ਼ਬਦਾਂ ਵਿਚ :

**ਦਿਤਾ ਠੋਕ ਜੁਆਬ ਮਸਤਾਨਿਆਂ ਨੇ ,**
**ਸਾਹਿਬ ਸਿੰਘ ਨੂੰ ਬੋਲ ਸੁਣਾਂਵਦੇ ਨੇ ।**
**ਕਮਰ ਕਸ ਕੇ ਜੰਗ ਵਲ ਮੁੜਨ ਔਖਾ,**
ਸਿੰਘ ਪੈਰ ਨਾ ਪਿਛਾਂਹ ਪਰਤਾਂਵਦੇ ਨੇ ।
ਸਤਿਗੁਰੂ ਆਪ ਜਾ ਕੇ ਕਹਿੰਦੇ ਖਾਲਸੇ ਨੂੰ ,
ਨਾਲ ਪਿਆਰ ਦੇ ਫੇਰ ਸਮਝਾਂਵਦੇ ਨੇ ।
ਹੀਰਾ ਸਿੰਘ ਗਰੇਵਾਲ ਨੇ ਅਰਜ਼ ਕੀਤੀ ,
ਨਾਵੇਂ ਗੁਰੂ ਜੀ ਹੁਕਮ ਚੜ੍ਹਾਂਵਦੇ ਨੇ ।

ਨੌਵੇਂ ਪਾਤਸ਼ਾਹ ਦੇ ਹੁਕਮ ਅਗੇ ਚੀਨੀ ਨਾਥ ਨੇ ਆਪਣਾ ਸਿਰ ਝੁਕਾ ਦਿਤਾ । ਘਟਨਾ ਦੀ ਲੜੀ ਨੂੰ ਅਗੇ ਤੋਰਦਾ ਕਵੀ ਇਸ ਮੌਕੇ ਤੇ ਅਕਸਰ ਜਿਵੇਂ ਹੋਇਆ ਲਿਖਦਾ ਹੈ :

ਹੀਰਾ ਸਿੰਘ ਨੇ ਬੇਨਤੀ ਫੇਰ ਕੀਤੀ,
ਭੈਣੀ ਸਾਹਿਬ ਮੁੜ ਅਸਾਂ ਨਾ ਆਵਨਾ ਏ ।
ਲੰਗਰ ਆਪ ਦੇ ਹਥੋਂ ਛਕਣ ਦੇ ਲਈ,
ਸਾਡੀ ਪਾਤਸ਼ਾਹ ! ਚਿੱਤ ਦੀ ਭਾਵਨਾ ਏ ।

ਲੰਗਰ ਦੀ ਤਿਆਰੀ ਦਾ ਹੁਕਮ ਹੋਇਆ । ਸਤਿਗੁਰੂ ਜੀ ਆਪ ਵਰਤਾਵੇ ਸਨ । ਜਾਣ ਰਹੇ ਸਨ ਆਉਣ ਵਾਲੇ ਕਲ੍ਹ ਦੀਆਂ ਕਾਰਵਾਈਆਂ ਨੂੰ । ਗੁਰੂ - ਸਿੱਖਾਂ ਦਾ ਅਖਰੀ ਮੇਲਾ ਸੀ ਇਹ । ਇਸਦਾ ਵਰਣਨ ਭਲਾ ਸਤਿਗੁਰੂ ਬਿਰਹੋਂ ਕੁਠੇ ਕਵੀ ਦੀ ਕਲਮ ਕਿਵੇਂ ਨਾ ਕਰੇ :

ਆਸ਼ਕ ਭੌਰ ਪਤੰਗਿਆਂ ਸ਼ੋਰ ਪਾਇਆ,
ਸਤਿਗੁਰ ਸੁਣੀ ਜਾਂ ਕੂਕ ਮਸਤਾਨਿਆਂ ਦੀ ।

ਹੋਏ ਵਿਚ ਪ੍ਰੇਮ ਦੇ ਮਸਤ ਖੀਵੇ ,
ਹੋਸ਼ ਕਾਇਮ ਨਾ ਰਹੀ ਸੀ ਦਾਨਿਆਂ ਦੀ ।
ਲੱਥੇ ਕਪੜੇ ਮਿਲੀ ਨਿਸ਼ੰਗ ਹੋ ਕੇ ,
ਕੁੰਜੀ ਲਭ ਗਈ ਪ੍ਰੇਮ ਖਜ਼ਾਨਿਆਂ ਦੀ ।
ਮਿਲ ਕੇ ਸਿਆਮ ਨੂੰ ਸਿਆਮਤਾ ਦੂਰ ਹੋ ਗਈ ,
ਹਾਲਤ ਬਦਲ ਗਈ ਲਖਾਂ ਸੁਦਾਮਿਆਂ ਦੀ ।

ਲੰਗਰ ਤੋਂ ਉਪਰੰਤ ਹੀਰਾ ਸਿੰਘ ਜਥੇਦਾਰ ਨੇ ਪੁਰਾਤਨ ਸਿਖ ਯੋਧਿਆਂ ਤੇ ਸੂਰਬੀਰਾਂ ਦਾ ਸਿਮਰਣ ਕਰਕੇ ਆਪਣੀਆਂ ਫੌਜਾਂ ਵਿਚ ਸ਼ਹੀਦੀ ਰੰਗ ਦਾ ਇਉਂ ਸੰਚਾਰ ਕੀਤਾ :

ਮਾਰੀ ਭਬਕ ਹੀਰਾ ਸਿੰਘ ਸ਼ੇਰ ਵਾਂਙੂ,
ਅੰਦਰ ਕਾਇਰਾਂ ਜੋਸ਼ ਵਧਾਉਣ ਲੱਗਾ ।
ਜੋਸ਼ ਖਾਲਸੇ ਦਾ ਮੱਠਾ ਪੈ ਗਿਆ ਸੀ ,
ਜੁਆਲਾ ਮੁਖੀ ਦੇ ਵਾਂਙ ਭੜਕਾਉਣ ਲੱਗਾ।
ਹਰੀ ਸਿੰਘ ਨਲੂਆ ਫੂਲਾ ਸਿੰਘ ਵਾਕੁਰ,
ਬੁਝੇ ਰੂਹਾਂ ਨੂੰ ਫੇਰ ਜਗਾਉਣ ਲੱਗਾ ।
ਬਾਘ ਸਿੰਘ ਬੋਤਾ ਰਾਮ ਸਿੰਘ ਬੇਦੀ,
ਸੀਸ ਤਲੀ ਤੇ ਰਖ ਲੜਾਉਣ ਲੱਗਾ ।
ਤਾਰਾ ਸਿੰਘ ਦੇ ਵਾਂਙ ਲਲਕਾਰ ਮਾਰੀ ,
ਤਕੀ ਬੇਗ ਨੂੰ ਪਾਨ ਚਬਾਉਣ ਲੱਗਾ ।
ਸੁੱਖਾ ਸਿੰਘ ਮਤਾਬ ਸਿੰਘ ਜਿਵੇਂ ਕੀਤੀ,
ਸੀਸ ਮੱਸੇ ਦਾ ਫੇਰ ਉਡਾਉਣ ਲੱਗਾ ।
ਬਾਘਤ ਸਿੰਘ ਜਿਉਂ ਕੁਟਿਆ ਸ਼ੇਰ ਤਾਂਈਂ,
ਸਿੰਘ ਬਣ ਕੇ ਸ਼ੇਰ ਵਿਖਾਉਣ ਲੱਗਾ ।
ਛਾਤੀ ਵਿਚ ਲੱਗੀ ਬੱਤੀ ਫੱਟ ਹੈਸੀ ,
ਜੱਸਾ ਸਿੰਘ ਨੂੰ ਫੇਰ ਵਡਿਆਉਣ ਲੱਗਾ।
ਦੀਪ ਸਿੰਘ ਦੇ ਵਾਂਙ 'ਮ੍ਰਿਗੇਸ਼' ਸ਼ਾਇਰ ,
ਸੀਸ ਤਲੀ ਤੇ ਫੇਰ ਟਿਕਾਉਣ ਲੱਗਾ ।

ਬੰਦੇ ਸ਼ੇਰ ਦੇ ਵਾਂਙ 'ਮ੍ਰਿਗੇਸ਼' ਸ਼ਾਇਰ,
ਮੱਥਾ ਨਾਲ ਸਰਹਿੰਦ ਦੇ ਲਾਉਣ ਲੱਗਾ ।
ਹਰੀ ਸਿੰਘ ਭੰਗੀ ਸਰਦਾਰ ਵਾਂਙੂ,
ਘਰੋਂ ਬੇਗਮਾਂ ਕਢ ਭਜਾਉਣ ਲੱਗਾ ।
ਲੋਕੀ ਕਿਸਾ ਮਨਸੂਰ ਦਾ ਭੁਲ ਗਏ ਸਨ,
ਸੂਲੀ ਚੜ੍ਹ ਕੇ ਯਾਦ ਕਰਾਉਣ ਲੱਗਾ ।

ਇਸ ਤੋਂ ਬਾਦ ਜਿਵੇਂ ਕਿ ਕੌਮੀ ਅਨੁਸ਼ਾਸਨ ਦੀ ਰਾਖੀ ਲਈ ਲੜੇ ਜਾਣ ਵਾਲੇ ਹਰ ਯੁੱਧ ਵਿਚ ਹੁੰਦਾ ਹੈ , ਜਥੇਦਾਰ ਹੀਰਾ ਸਿੰਘ ਇਕ ਲੀਕ ਖਿੱਚਦਾ ਹੈ ਅਤੇ ਜਿਹੜਾ ਆਪਣੀ ਖੁਸ਼ੀ ਨਾਲ ਖਿੜੇ ਮੱਥੇ ਸਿਰ ਦੇਣਾ ਚਾਹੁੰਦਾ ਹੈ ਉਹਨੂੰ ਲੀਕ ਟਪਣ ਲਈ ਕਹਿੰਦਾ ਹੈ । ਲੀਕ ਟੱਪਣ ਵਾਲਿਆਂ ਦੇ ਜੋਸ਼ ਦਾ ਕਵੀ ਜੀ ਵਧੀਆ ਵਰਣਨ ਕਰਦੇ ਹਨ :

ਹੀਰਾ ਸਿੰਘ ਜੈਕਾਰਾ ਛਡਿਆ ਖਿੱਚ ਨੰਗੀ ਤਲਵਾਰ ।
ਖਿੱਚੀ ਲੀਕ ਸਿੰਘ ਨਾਲ ਕਿਰਪਾਨ ਦੇ , ਜੋਧਾ ਖਾਲਸੇ ਨੂੰ ਰਿਹਾ ਹੈ ਵੰਗਾਰ ।
ਜਿਸ ਚੜ੍ਹਨਾ ਹੈ ਧਰਮ ਜਹਾਜ਼ ਤੇ , ਸੀਸ ਤਲੀ ਧਰ ਲੰਘ ਜਾਵੇ ਪਾਰ ।

ਗਾਨੇ ਬੰਨ੍ਹ ਕੇ ਸ਼ਹੀਦੀਆਂ ਦੇ ਆ ਗਏ , ਜਿਨ੍ਹਾਂ ਚਖਣੀ ਤੇਗ ਵਾਲੀ ਧਾਰ ।
ਖੱਲ੍ਹਾਂ ਲਾਹ ਕੇ ਸਿੰਘਾਸਣ ਵਿਛਾਵਣਾ, ਢਾਡੀ ਲੌਂਣ ਬੈਠ ਜੋਧਿਆਂ ਦੀ ਵਾਰ ।
ਸਿੰਘ ਸੱਤ ਵੀਹਾਂ ਟੱਪ ਗੈ ਲਕੀਰ ਨੂੰ, ਮੱਥੇ ਸਿਹਰੇ ਗਲ ਫੁਲਾਂ ਦੇ ਸੀ ਹਾਰ ।
ਬਿਰਤੀ ਉਖੜੀ ਸ਼ਿਵਾਂ ਦੀ ਭੰਗ ਉਤਰੀ, ਗੌਰਾਂ ਪੁਛਦੀ ਸ਼ਿਵਾਂ ਨੂੰ ਹਠ ਧਾਰ ।

ਉਤਮ ਸਿੰਘ ਤੇ ਚੜ੍ਹਤ ਸਿੰਘ ਲਾਂਗਰੀ , ਵਿਰਕ ਗੋਤ ਦੇ ਦੋਵੇਂ ਸਰਦਾਰ ।
ਪਿੰਡ ਰੁੜਕਾ ਤੇ ਆਟਾ ਹੈਸੀ ਗੁੰਨ੍ਹਦੇ , ਬੋਲਾ ਪੈ ਗਿਆ ਕੰਨਾਂ ਵਿਚਕਾਰ ।
ਹੱਥ ਲਿਬੜੇ ਜਥੇ ਦੇ ਵਿਚ ਆ ਰਲੇ , ਉਹਨਾਂ ਪੁਛਿਆ ਨਹੀਂ ਵਾਰ ਤੇ ਕੁਵਾਰ ।
ਅੰਗ ਫਰਕੇ ਸਿੰਘਾਂ ਦੇ ਨਾਲ ਜੋਸ਼ ਦੇ , ਸ਼ਮ੍ਹਾ ਤਕ ਕੇ ਪਤੰਗਿਆਂ ਦੀ ਡਾਰ ।

ਗੌਰਾਂ ਸ਼ਿਵਜੀ ਸੰਵਾਦ ਦੁਆਰਾ , ਕਲ ਨਾਰਦ ਦੇ ਸੰਵਾਦ ਜਿਉਂ ਕਵੀ ਆਪਣੇ ਪ੍ਰਸੰਗ ਦੀ ਪਿਠ ਭੂਮੀ ਸਿਰਜਦਾ ਹੈ । ਪਾਰਬਤੀ ਪੁਛਦੀ ਹੈ ਕਿ ਇਹ ਸਫੈਦ ਬਸਤਰਾਂ ਤੇ ਮੋਢਿਆਂ ਤੇ ਮੁਤਹਰਿਆਂ ਵਾਲੇ

ਪਬਾਂ ਭਾਰ ਹੋ ਕੇ ਤੁਰ ਰਹੇ ਯੋਧੇ ਕੌਣ ਹਨ ? ਸ਼ਿਵ ਜੀ ਸਾਰੀ ਸਮਾਜਿਕ, ਰਾਜਨੀਤਿਕ ਅਤੇ ਆਰਥਿਕ ਅਵਸਥਾ ਦਾ ਇਉਂ ਵਰਣਨ ਕਰਦੇ ਹਨ :

ਸਿਵਜੀ ਬੋਲ ਸੁਣਾਂਵਦੇ ਸੁਣ ਪਾਰਬਤੀ ਧਰ ਕੰਨ ।
ਸ਼ਾਹ ਇਨਸਾਫ ਤਿਆਗ ਗਏ, ਲਾਉਣ ਜਗਾਤਾਂ ਡੰਨ।
ਰਈਅਤ ਪਈ ਕੁਰਲਾਂਵਦੀ ਭੁਖੀ ਬਾਝੋਂ ਅੰਨ ।
ਸਭ ਛਡ ਗਏ ਧਰਮ ਈਮਾਨ ਨੂੰ , ਲੈ ਕੂੜੇ ਦਾਵੇ ਬੰਨ੍ਹ ।
ਜਗ ਰਾਤ ਅੰਧੇਰੀ ਪਸਰ ਗਈ , ਪਰ ਨਜ਼ਰ ਨਾ ਆਵੇ ਚੰਨ ।
ਦੁਖੀਆਂ ਦਰਦ ਵੰਡਾਉਣ ਦੀ , ਗਈ ਜਹਾਨੋਂ ਗੱਲ ।
ਧੁਖਦੀ ਅੱਗ ਨਾ ਰਹਿ ਸਕੇ , ਕੱਟ ਲਾਟਾਂ ਪੈਸੀ ਬਲ !..
ਸਭ ਕਿਲੇ ਕੋਟ ਇਕ ਵਾਰ ਢਾਹ , ਕਰ ਦੇਸੀ ਸਾਫ ਮੈਦਾਨ ।
ਇਸ ਆਕੀ ਕੋਈ ਨਾ ਛਡਣਾ , ਚੜ੍ਹ ਆਇਆ ਜਦੋਂ ਤੂਫਾਨ ।
ਹੁਣ ਵਾਰੀ ਹਿੰਦੁਸਤਾਨ ਦੀ , ਰਿਹਾ ਸਦੀਆਂ ਬਹੁਤ ਗੁਲਾਮ !..
ਜਿਹੜਾ ਘਟ ਘਟ ਦੇ ਵਿਚ ਵਸ ਰਿਹਾ , ਉਸ ਸੁਣ ਕੇ ਹਾਹਾਕਾਰ।
ਇਹ ਆਪ ਹਰੀ ਚੜ੍ਹ ਆ ਗਿਆ, ਹੋ ਚੀਨੀ ਅਸਵਾਰ !..
ਔਹ ਬੈਠਾ ਪੀਠ ਤੁਰੰਗ ਦੀ , ਇਹ ਹੀਰਾ ਸਿੰਘ ਸਰਦਾਰ !..
ਅਜ ਚਲਿਆ ਹੋਣ ਸ਼ਹੀਦ ਇਹ , ਸਿਰ ਦੇਸ਼ ਧਰਮ ਤੋਂ ਵਾਰ !..
ਮੇਰੀ ਖੁਸਗੀ ਮਾਲਾ ਸਿਰਾਂ ਦੀ , ਗੌਰਾਂ ਬੀਤ ਗਏ ਜੁਗ ਚਾਰ ।
ਮੈਂ ਨਵੀਂ ਰਚਣ ਨੂੰ ਆ ਗਿਆ , ਸੁਣ ਧੌਂਸੇ ਦਾ ਟੁਣਕਾਰ ।
ਸਿਰ ਕੱਟ ਪਰੋਵਾਂ ਜੋਧਿਆਂ , ਜਿਵੇਂ ਮਾਲਣ ਗੁੰਦੇ ਹਾਰ ।
ਤੂੰ ਗੌਰਾਂ ਚੱਲ ਕੈਲਾਸ਼ ਤੇ , ਏਥੇ ਹੋਣੇ ਅਤਿਆਚਾਰ ।

ਪ੍ਰਸੰਗ ਨੂੰ ਅਗੇ ਤੋਰਨ ਲਈ ਕਵੀ ਲਿਖਦਾ ਹੈ :

ਗੌਰਾਂ ਸਿਵਾਂ ਦਾ ਸੰਬਾਦ ਛੱਡ ਕੋਟਲੇ ਤੇ ਚਾਹੜ ਸਿੰਘ,
ਟੋਰ 'ਮ੍ਰਿਗੇਸ' ਹੱਥੀਂ ਬਿਗਲ ਵਜਾਇਕੇ ।
ਸਮ੍ਹਾਂ ਤੇ ਪਤੰਗ ਰੀਝ ਜਾਂਵਦੇ ਨਿਸ਼ੰਗ,
ਪਾਪ ਕਟਣੇ ਦੀ ਗੰਗ ਵਗੇ ਮਾਰ ਟੁਭੀ ਧਾਇਕੇ ।

ਹੋਵਣਾ ਸਹੀਦ ਕੀਤੀ ਗੁਰਾਂ ਨੇ ਤਾਕੀਦ,

ਜੰਗ ਖਾਲਸੇ ਦੀ ਈਦ, ਸੀਸ ਤਲੀ ਤੇ ਟਿਕਾਇਕੇ ।

ਸਿੰਘਾਂ ਦੀ ਚੜ੍ਹਾਈ ਦਾ ਵਰਣਨ ਚੰਡੀ ਦੀ ਵਾਰ ਵਿਚਲੇ ਦੇਵੀ ਤੇ ਰਾਕਸ਼ਾ ਦੇ ਯੁਧ ਦੇ ਵਰਣਨ ਨਾਲ ਮਿਲਦਾ ਜੁਲਦਾ ਹੈ । ਹੋਵੇ ਵੀ ਕਿਉਂ ਨਾ ? ਕਵੀ ਨੇ ਜਦੋਂ ਤੋਂ ਸੁਰਤ ਸੰਭਾਲੀ ਹੈ ਉਸ ਸੂਰਜ ਦੀ ਟਿਕੀ ਨਾਲ ਚੰਡੀ ਦੀ ਵਾਰ ਦੇ ਪਾਠ ਦੇ ਭੋਗ ਨੂੰ ਇਕ ਟੱਕ ਨੇਮ ਜਿਉਂ ਨਿਭਾਹਿਆ ਹੈ । ਪਉੜੀ ਛੰਦ ਦੀ ਸੁਚੱਜੀ ਵਰਤੋਂ ਦੇ ਨਮੂਨੇ ਵੇਖੋ :

ਚੜ੍ਹ ਪੈ ਸਿੰਘ ਸਹੀਦ ਹੋਣ , ਲਾ ਚੋਟ ਨਗਾਰੇ ।

ਇਕ ਤੋਂ ਇਕ ਚੜ੍ਹੰਦੜੇ , ਮਾਰਨ ਲਲਕਾਰੇ ।

ਐਲੀ ਅਤੇ ਅਕਾਲ ਦੇ , ਦੋ ਤਰਫੀਂ ਨਾਅਰੇ ।

ਧੂਹ ਮਿਆਨੋ ਜਾ ਵੜੇ , ਵਿਚ ਲਸ਼ਕਰ ਭਾਰੇ ।

ਡਿਗਣ ਵਾਂਗ ਮੁਨਾਰਿਆਂ , ਬੁੱਚੜ ਹਤਿਆਰੇ ।

ਚੜ੍ਹਿਆ ਜੋਸ਼ ਬਹਾਦਰਾਂ , ਹੱਥ ਸਾਂਗਾਂ ਫੜੀਆਂ ।

ਸ਼ੌਕ ਭਿੜਨ ਦਾ ਸੂਰਿਆਂ , ਦਿਲ ਰੀਝਾਂ ਬੜੀਆਂ ।

ਗੁਸਾ ਆਇਆ ਜੋਧਿਆਂ , ਹੱਥ ਘੱਤ ਮਿਆਨੇ ।

ਧੂਹ ਭਗੌਤੇ ਜੁਟ ਪੈ , ਸਿੰਘ ਸੂਰ ਮੈਦਾਨੇ ।

ਵੀਰ ਨਾਇਕ ਪਰੰਪਰਾ ਵਿਚ ਜਿਥੇ ਫੌਜਾਂ ਆਹਮੋ ਸਾਹਮਣੇ ਲੜਦੀਆਂ ਹਨ ਉਥੇ ਇਕ ਦੋ ਸੂਰਮਿਆਂ ਦਾ ਦੂੰਦ ਯੁਧ ਵੀ ਵਿਖਾਇਆ ਜਾਂਦਾ ਹੈ । ਏਥੇ ਮਲੇਰ ਕੋਟਲੇ ਵੀ , ਹੱਲੇ ਤੋਂ ਬਾਅਦ ਜਦੋਂ ਸਿੰਘ ਭੂਦਨ ਦੇ ਬੇਹ ਵਲ ਵਧ ਰਹੇ ਸਨ, ਸਮੁੰਦ ਖਾਂ ਪਠਾਣ ਨੇ ਪਿਛੋਂ ਆ ਕੇ ਜਥੇਦਾਰ ਹੀਰਾ ਸਿੰਘ ਨੂੰ ਕੱਲੇ ਨਾਲ

ਕੱਲਾ ਦੂੰਦ ਜੁੱਧ ਲੜਨ ਲਈ ਵੰਗਾਰਿਆ

ਘੋੜਾ ਫੇੜ ਕੇ ਸਮੁੰਦ ਖਾਨ ਆ ਗਿਆ,

ਮੂੰਹੋਂ ਖਾਲਸੇ ਨੂੰ ਆਖਦਾ ਵੰਗਾਰ ।

ਖਾਲੀ ਛਡ ਕੇ ਮੈਦਾਨ ਭੱਜ ਜਾਵਣਾ,

ਗੱਲ ਸੂਰਮੇ ਦੇ ਨਹੀਂ ਦਰਕਾਰ ।

ਅਸੀਂ ਸੂਰਬੀਰ ਧਨੀ ਤਲਵਾਰ ਦੇ ,

ਤੁਸਾਂ ਜਟਾਂ ਨੂੰ ਕੀ ਜੁੱਧ ਵਾਲੀ ਸਾਰ ।

ਮੇਰੇ ਰਿਹਾ ਅਫਸੋਸ ਵਿਚ ਦਿਲ ਦੇ ,

ਮੈਂ ਸਾਂ ਮੌਕਿਆ ਤੇ ਗਿਆ ਕਿਤੇ ਬਾਹਰ ।
ਹੁੰਦਾ ਵਿਚ ਜੇ ਮੈਦਾਨ ਅੱਜ ਸੂਰਮਾ ,
ਦਿੰਦਾ ਲੋਥਾਂ ਵਾਲੇ ਢੇਰ ਮੈਂ ਉਸਾਰ !..
''ਸਾਹਵੇਂ ਹੀਰਾ ਸਿੰਘ ਕਰ 'ਮ੍ਰਿਗੇਸ਼' ਦੇ ,
ਇਹ ਵੀ ਚਖ ਲਵੇ ਤੇਗ ਵਾਲੀ ਧਾਰ ।''

ਹੀਰਾ ਸਿੰਘ ਹੋਰਾਂ ਤੇ ਵੀ ਖਾਨ ਦੀ ਬੋਲੀ ਦਾ ਅਸਰ ਹੋਣਾ ਸੁਭਾਵਿਕ ਸੀ । ਹੀਰਾ ਸਿੰਘ ਦੀ ਜੁਆਬੀ ਕਾਰਵਾਈ ਦਾ ਜ਼ਿਕਰ ਕਵੀ ਦੇ ਸ਼ਬਦਾਂ ਵਿਚ ਇਉਂ ਹੈ :

ਸਿੰਘ ਸੂਰ ਸ਼ੱਤਰੂ ਦਾ ਬੋਲ ਸੁਣ ਡਰੇ ਨਾਹੀਂ,
ਕਾਲ-ਜੀਭੀ ਖਿਚ ਲਈ ਮਿਆਨੋਂ ਸਿੰਘ ਸ਼ੂਕਦੀ ।
ਬਿਜਲੀ ਦੇ ਵਾਂਙ ਚਮਕਾਰਿਆ ਮੈਦਾਨ ਓਸ ,
ਆ ਗਈ ਕਾਲੀ ਨਾਗਣੀ ਉਹ ਮਾਰ ਡੰਗ ਫੂਕਦੀ ।

ਹੀਰਾ ਸਿੰਘ ਸਮੁੰਦ ਖਾਨ ਨੂੰ ਪਹਿਲਾਂ ਵਾਰ ਕਰਨ ਲਈ ਕਹਿੰਦਾ ਹੈ , ਉਹ ਖਾਨ ਦਾ ਵਾਰ ਰੋਕਦਾ ਹੈ , ਓਸ ਦਾ ਟੁੰਡ ( ਕੁਝ ਥਾਵਾਂ ਤੇ ਪਹੁੰਚਾ ਲਿਖਿਆ ਹੈ ) ਵਢਿਆ ਜਾਂਦਾ ਹੈ ਅਤੇ ਹੀਰਾ ਸਿੰਘ ਤੇਗ ਦੇ ਭਰਪੂਰ ਵਾਰ ਨਾਲ ਸਮੁੰਦ ਖਾਨ ਦਾ ਸਿਰ ਧੜ ਤੋਂ ਜੁਦਾ ਕਰਦਾ ਹੈ । ਹੀਰਾ ਸਿੰਘ ਦੀ ਤਲਵਾਰ ਦਾ ਕਿਹਨਾਂ ਕਿਹਨਾਂ ਮਹਾਂ ਬਲੀਆਂ ਨਾਲ ਮੁਕਾਬਲਾ ਕੀਤਾ ਜਾਏ ਇਹਦੇ ਲਈ 'ਮ੍ਰਿਗੇਸ' ਜੀ ਪੌਰਾਣਿਕ ਸਹਿਤ ਦਾ ਭਰਪੂਰ ਇਸਤੇਮਾਲ ਕਰਦੇ ਹਨ

ਜਿਉਂ ਛਡੇ ਤੀਰ ਲੰਕੇਸ਼ ਨੇ , ਹਨੂਮਾਨ ਫੜੇ ਹੱਥ ਪਾ ।
ਜਿਉਂ ਬਰਛੀ ਰਾਹ 'ਚੋਂ ਰੋਕ ਕੇ , ਦਿਤੀ ਰਾਵਣ ਵੱਲ ਚਲਾ ।
ਜਿਉਂ ਚੁਕ ਕੁਹਾੜਾ ਪਰਸਰਾਮ , ਦਿਤੇ ਛੱਤਰੀ ਕੁਲ ਮੁਕਾ ।
ਜਿਉਂ ਭੀਸ਼ਮ ਭਰਿਆ ਜੋਸ਼ ਵਿਚ , ਦਿਤਾ ਅਰਜਨ ਰਣੋਂ ਭਜਾ ।
ਜਿਉਂ ਪ੍ਰਣ ਕ੍ਰਿਸ਼ਨ ਦਾ ਤੋੜਿਆ , ਪਹੀਆ ਰਥ ਦਾ ਟੁਟਿਆ ਚਾ ।
ਜਿਉਂ ਖੜਗ ਸਿੰਘ ਦੇ ਸਾਹਮਣੇ , ਰਿਹਾ ਕ੍ਰਿਸ਼ਨ ਵਾਸਤੇ ਪਾ !..
ਜਿਉਂ ਗੋਸ਼ੇ ਨਾਲ ਕਮਾਨ ਦੇ, ਪ੍ਰਿਥੂ ਦਿਤੇ ਪਹਾੜ ਧਕਾ !..
ਜਿਉਂ ਹਾਥੀ ਪਕੜ ਆਕਾਸ਼ ਨੂੰ , ਦਿਤੇ ਭੀਮ ਚਲਾ !..
ਜਿਵੇਂ ਪਾਂਡਵ ਬਣ ਨੂੰ ਸਾੜਿਆ, ਦਿਤੇ ਅਰਜਨ ਮੇਘ ਭਜਾ ।

ਸਿੰਘਾਂ ਨੂੰ ਘੇਰ ਕੇ ਮਲੇਰ ਕੋਟਲੇ ਲਿਆਂਦਾ ਗਿਆ ਰਕਤ ਦੇ ਵਿਚ । ਜਿੱਥੇ ਨਾਭਾ ਪਟਿਆਲਾ ਜੀਂਦ

ਆਦਿ ਸਿਖ ਰਿਆਸਤਾਂ ਦੇ ਤੋਪਖਾਨੇ ਆਏ ਹੋਏ ਸਨ । ਭਾਈ ਕਾਲਾ ਸਿੰਘ ਹੋਰਾਂ ਲਿਖਿਆ ਹੈ :

ਕਾਲਾ ਸਿੰਘ ਦੇਖੋ ਕੌਮ ਘਾਤਕਾਂ ਨੂੰ ,
ਆਏ ਸਿੰਘ ਹੀ ਸਿੰਘਾਂ ਦੇ ਮਾਰਨੇ ਨੂੰ ।

'ਮ੍ਰਿਗੇਸ਼' ਜੀ ਵੀ ਇਸੇ ਸੁਰ ਵਿਚ ਲਿਖਦੇ ਹਨ :

ਮਹਿੰਦਰ ਸਿੰਘ ਰਾਜਾ ਪਟਿਆਲੜੇ ਦਾ ,
ਨਾਲ ਸਿੰਘਾਂ ਦੇ ਵੈਰ ਰਖਾਂਵਦਾ ਸੀ ।
ਜੇਠਾ ਪੁਤ ਅੰਗਰੇਜ਼ ਦਾ ਲਾਡਲਾ ਉਹ,
ਹਰ ਤਰ੍ਹਾਂ ਦੀ ਮਦਦ ਪਹੁੰਚਾਂਵਦਾ ਸੀ ।

ਆਮ ਇਤਿਹਾਸ ਲੇਖਕਾਂ ਨੇ ਅੰਗਰੇਜ਼ਾਂ ਦੀਆਂ ਲਿਖਤਾਂ ਨੂੰ ਆਧਾਰ ਮੰਨ ਕੇ ਇਹ ਲਿਖ ਮਾਰਿਆ ਕਿ ਕੂਕਿਆਂ ਨੂੰ ਤੋਪਾਂ ਦੇ ਮੂੰਹਾਂ ਨਾਲ ਬੰਨ੍ਹ ਕੇ ਉਡਾਇਆ ਗਿਆ। 'ਮ੍ਰਿਗੇਸ਼' ਜੀ ਇਸ ਸਮੇਂ ਦਾ ਵਰਣਨ ਕਰਦਿਆਂ ਇਸ ਇਤਿਹਾਸਕ ਉਕਾਈ ਨੂੰ ਦਰੁਸਤ ਕਰਦੇ ਹਨ :

ਕੁਰਸੀ ਡਾਹ ਬੈਠੇ ਕਾਵਨ ਮੇਮ ਉਸ ਦੀ ,
ਬੰਨ੍ਹੋ ਸਿੰਘਾਂ ਨੂੰ ਆਖਦਾ ਬੋਲ ਕਾਵਨ ।
ਸਿੰਘ ਬਝਣਾ ਨਹੀਂ ਮਨਜ਼ੂਰ ਕਰਦੇ ,
ਸਾਡਾ ਵੇਖ ਇਤਿਹਾਸ ਫਰੋਲ ਕਾਵਨ ।
ਕੰਮ ਬਝਣਾ ਗਿਦੜਾਂ ਪਾਜੀਆਂ ਦਾ ,
ਸਿੰਘ ਖੜ੍ਹੇ ਨਿਧੜਕ ਅਡੋਲ ਕਾਵਨ ।
ਲਾੜੇ ਸਿੰਘ ਇਹ ਖੜ੍ਹੇ 'ਮ੍ਰਿਗੇਸ਼' ਸ਼ਾਇਰ,
ਆ ਜਾ ਲੈ ਕੇ ਲਾੜੀਆਂ ਕੋਲ ਕਾਵਨ !..
ਕਾਵਨ ਕਿਹਾ ਫਿਰ ਤੋਪ ਵਲ ਪਿਠ ਕਰ ਲਉ,
ਕਿਉਂ ਤੂੰ ਸ਼ਾਨ ਨੂੰ ਕਰੇਂ ਵੈਰਾਨ ਕਾਵਨ ।
ਬੱਤੀ ਫੱਟ ਸਾਹਵੇਂ ਜੱਸਾ ਸਿੰਘ ਖਾਧੇ ,
ਅੱਖਾਂ ਖੋਹਲ ਕੇ ਕਰ ਧਿਆਨ ਕਾਵਨ ।
ਸਿੰਘ ਮੌਤ ਦੇ ਨਾਲ ਮਖੌਲ ਕਰਦੇ ,
ਤੂੰ ਰਾਜ ਦਾ ਕਰੇਂ ਅਭਿਮਾਨ ਕਾਵਨ !..

ਫਤਿਆ ਦਾਤ੍ਰੀਉਂ ਜਦੋਂ 'ਮ੍ਰਿਗੇਸ਼' ਸ਼ਾਇਰ ,
ਹੋ ਜਾਇਗਾ ਫੇਰ ਗਿਆਨ ਕਾਵਨ ।

ਤੇ ਫਿਰ ਸਹੀਦੀਆਂ ਦਾ ਸਿਲਸਿਲਾ ਸ਼ੁਰੂ ਹੋ ਜਾਂਦਾ ਹੈ । ਦੋ ਤੋਪਾਂ ਆਲੇ ਦੁਆਲੇ ਦੀ ਰਾਖੀ ਲਈ ਅਤੇ ਸੱਤ ਸਿੰਘਾਂ ਨੂੰ ਸ਼ਹੀਦ ਕਰਨ ਲਈ ਚਲਾਈਆਂ ਜਾਂਦੀਆਂ ਹਨ । ਹਰ ਪੂਰ ਵਿਚ ਸੱਤ ਸਿੰਘ ਸ਼ਹੀਦ ਹੁੰਦੇ ਹਨ । ਪਹਿਲੇ ਦਿਨ ਸੱਤ ਪੂਰ ਲਾਹੇ ਗਏ । ਇਕ ਇਕ ਸ਼ਹੀਦ ਦੇ ਨਾਮ , ਗ੍ਰਾਮ , ਮਾਤਾ , ਪਿਤਾ , ਜਾਤ-ਗੋਤ ਆਦਿ ਦਾ ਵਰਣਨ ਵੀ ਭਾਈ 'ਮਿਗੇਸ਼' ਨੇ ਕੁਸ਼ਲਤਾ ਪੂਰਬਕ੍ਰ ਕੀਤਾ ਹੈ । ਪਹਿਲੇ ਪੂਰ ਦੇ ਸ਼ਹੀਦ ਸਿੰਘਾਂ ਦਾ ਵਰਣਨ ਵੇਖੋ :

ਹੀਰਾ ਸਿੰਘ ਪਿੰਡ ਸਕਰੌਦੀ ਗੋਤ ਗਰੇਵਾਲ ,
ਪਿਤਾ ਕਾਹਨ ਸਿਘ ਦਾ ਭੁਜੰਗੀ ਬਲਕਾਰੀ ਸੀ ।
ਉਮਰ ਅਠਾਈ ਸਾਲ ਮਾਤਾ ਸੀ ਮਤਾਬ ਕੌਰ ,
ਮੋਢੀ ਜਥੇਦਾਰ ਹੋ ਸ਼ਹੀਦ ਜਿੰਦ ਵਾਰੀ ਸੀ ।
ਲਹਿਣਾ ਸਿੰਘ ਵੀਰ ਦਾ ਪਿਤਾ ਮਤਾਬ ਸਿੰਘ ਹੈਸੀ ,
ਮਾਤਾ ਦਾਨ ਕੌਰ ਗਰੇਵਾਲ ਉਪਕਾਰੀ ਸੀ ।
ਉਮਰ ਸਤਾਈ ਸਾਲ ਪਿੰਡ ਸਕਰੌਦੀ ਜਾਣੋ,
ਹੋ ਗਿਆ ਨਿਸ਼ੰਗ ਜਿੰਦ ਕੀਤੀ ਨਾ ਪਿਆਰੀ ਸੀ !..
ਮਿੱਤ ਸਿੰਘ ਤੀਸਰਾ ਸੀ ਮਜ਼ਬੀ ਸ਼ਹੀਦ ਬੀਰ ,
ਭੌਂਕਰ ਦਾ ਪੁਤ ਮਾਂ ਸੂਟੀ ਦਾ ਪੁਜਰੀ ਸੀ ।
ਪਿੰਡ ਸਕਰੌਦੀ ਪੱਚੀ ਸਾਲ ਦੀ ਉਮਰ ਵਿਚ ,
ਬੁਚੜਾਂ ਨੂੰ ਵੇਖ ਓਸ ਖਿਚ ਲਈ ਕਟਾਰੀ ਸੀ ।
ਪਰਸਾ ਸਿੰਘ ਗੁਰੂ ਸਰੋਂ ਪਿਤਾ ਨਾਮ ਦਾਨ ਸਿੰਘ ,
ਪੱਚੀ ਸਾਲ ਵਿਚ ਉਹਦੀ ਰੂਹ ਕਿਲਕਾਰੀ ਸੀ ।
ਨਾਮ ਸੀ ਕਟਾਰ ਸਿੰਘ ਮਜ਼ਬੀ ਧਨੌਲੇ ਵਿਚੋਂ ,
ਬੁਚੜਾਂ ਨੂੰ ਮਾਰ ਕੀਤੀ ਰੌਸ਼ਨ ਅਟਾਰੀ ਸੀ !..
ਹਰੀ ਪੁਰੋਂ ਸ਼ੇਰ ਗਿਲ ਨਾਮ ਸੀ ਗੁਜਰ ਸਿੰਘ,
ਪਿਤਾ ਕਾਹਨ ਸਿੰਘ ਮਾਤਾ ਗੁਜਰੀ ਦਾ ਲਾਲ ਸੀ।
ਸੱਦਾ ਸਿੰਘ ਸੱਤਵਾਂ ਸੀ ਜੋਗੇ ਚੋਂ ਚਹਿਲ ਗੋਤ,
ਤੋਪ ਸਾਹਵੇਂ ਗੱਜ ਗੱਜ ਬੋਲਦੇ ਅਕਾਲ ਸੀ ।

ਸੋਧ ਅਰਦਾਸੇ ਸੱਤੇ ਕੱਸ ਕੇ ਕਮਰ ਬੀਰ,

ਤੋਪ ਸਾਹਵੇਂ ਨੱਚੇ ਮੱਥੇ ਭਖ ਰਹੇ ਗੁਲਾਲ ਸੀ ।

ਕਹੇ 'ਮ੍ਰਿਗੇਸ਼' ਅੱਖੀਂ ਤੱਕਿਆ ਨਜ਼ਾਰਾ ਜਿਹਨਾਂ,

ਨਵੇਂ ਨਵੇਂ ਰੂਹਾਂ ਵਿਚ ਉਠਦੇ ਉਬਾਲ ਸੀ ।

ਤੋਪ ਤਿੰਨ ਵੇਰ ਨਹੀਂ ਚੱਲਦੀ । ਹੀਰਾ ਸਿੰਘ ਦੇ ਕਹਿਣ ਤੇ ਤੋਪ ਚੱਲਦੀ ਹੈ । ਇਸ ਤਰ੍ਹਾਂ ਦੀਆਂ ਨਾਟਕੀ ਘਟਨਾਵਾਂ ਦਾ ਵਰਣਨ ਪ੍ਰਸੰਗ ਨੂੰ ਨੀਰਸ ਨਹੀਂ ਬਣਨ ਦਿੰਦਾ । ਬੰਦੇ ਬਹਾਦਰ ਦੇ ਨਾਲ ਦਿੱਲੀ ਸੱਤ ਸੌ ਦੇ ਕਰੀਬ ਸਿੰਘ ਕੈਦੀ ਲਿਆਂਦੇ ਗਏ ਸਨ । ਉਹਨਾਂ ਨੂੰ ਇਸਲਾਮ ਜਾਂ ਮੌਤ ਕਬੂਲਣ ਲਈ ਕਿਹਾ ਗਿਆ । ਖਫੀ ਖਾਨ ਇਹਨਾਂ ਘਟਨਾਵਾਂ ਦਾ ਸਮਕਾਲੀ , ਇਕ ਵੀ ਸਿਖ ਦੁਆਰਾ ਮੌਤ ਤੋਂ ਘਬਰਾਉਣ ਦੀ ਘਟਨਾ ਦਾ ਵਰਣਨ ਨਹੀਂ ਕਰਦਾ । ਏਥੇ ਮਲੇਰ ਕੋਟਲੇ ਵੀ ਕਈ ਸਿਘਾਂ ਨੂੰ ਉਹਨਾਂ ਦੇ ਰਿਸ਼ਤੇਦਾਰਾਂ ਜੋ ਅਸਰ ਰਸੂਖ ਵਾਲੇ ਸਨ , ਦੇ ਕਹਿਣ ਤੇ ਛੱਡਣ ਦਾ ਮਨ ਹਾਕਮਾਂ ਨੇ ਬਣਾਇਆ ਪਰ ਹਾਕਮਾਂ ਦੀ ਇਸ ਸਿਫਾਰਸ਼ੀ ਰਹਿਮ ਦਿਲੀ ਦਾ ਇਕ ਵੀ ਬੰਦੀ ਕੂਕੇ ਨੇ ਆਪਣੀ ਜਾਨ ਬਚਾਈ ਲਈ ਇਸਤੇਮਾਲ ਨਹੀਂ ਕੀਤਾ । ਹਰਨਾਮ ਸਿੰਘ ਧਮੋਟੀਆ ਕੂਕਾ ਨਹੀਂ ਸਾ ।...' ਦੇ ਲੰਗਰ ਵਿਚ ਦੁੱਧ ਪਾਉਣ ਆਇਆ ਉਹਨਾਂ ਦੇ ਆਚਰਣ ਦੀ ਉਚਤਾ ਤੋਂ ਕੀਲਿਆ ਗਿਆ ਜੋ ਆਪੇ ਮੌਤ ਸਹੇਤਨ ਜਾ ਰਹੇ ਸਨ । ਇਹ ਜ਼ਿਆਦਾ ਸ਼ਹੀਦ ਪੈਂਤੀਆਂ ਵਰ੍ਹਿਆਂ ਤੋਂ ਥੱਲੇ ਉਮਰ ਦੇ ਸਨ। ਵਾਹਲੇ ਵੀਹ ਤੋਂ ਵਿਚਾਲੇ 7 ਹਾਣੀਆਂ ਨੂੰ ਹਾਣ ਪਿਆਰਾ । ਹਰਨਾਮ ਸਿੰਘ ਨੇ ਜਦੋਂ ਉਨ੍ਹਾਂ ਨੂੰ ਜਿਹੜੇ ਭਰ ਜੋਂਵਨ ਦੀਆਂ ਦਹਿਲੀਜਾਂ ਤੋਂ ਉੱਠ ਕੇ ਮਕਤਲ ਵੱਧ ਵਧ ਰਹੇ ਸਨ ਵੇਖਿਆ ਤਾਂ ਉਹਨੂੰ ਫੈਸਲਾ ਕਰਨ ਵਿਚ ਦੇਰ ਨਾ ਲੱਗੀ ਕਿ ਸੁੱਤੀ ਕੌਮ ਨੂੰ ਜਗਾਉਣ ਲਈ ਕਰਨ ਵਾਲਾ ਆਪਾ ਬਲੀਦਾਨ ਵੇਲੇ ਦੀ ਲੋੜ ਹੈ । ਹਰਨਾਮ ਸਿੰਘ ਦੀ ਖੂਬਸੂਰਤੀ ਦਾ ਵਰਣਨ ਕਵੀ ਵਾਰਸਸ਼ਾਹੀ ਰੰਗ ਵਿਚ ਕਰਦਾ ਹੈ :

ਹਰਨਾਮ ਸਿੰਘ ਇਹ ਪਿੰਡ ਧਮੋਟ ਦਾ ਸੀ ,

ਸ਼ੇਰ ਸਿੰਘ ਦੇ ਘਰ ਪ੍ਰਕਾਸ਼ ਹੋਇਆ ।

ਝੱਲੀ ਗੋਤ ਤੇ ਮਾਤਾ ਦਾ ਨਾਮ ਮਾਲਣ,

ਉਨੀ ਸਾਲ ਦੀ ਉਮਰ ਵਿਚ ਵਾਸ ਹੋਇਆ !..

ਗੋਰਾ ਰੰਗ ਤਿਖੇ ਨਕਸ਼ ਅੰਗ ਸੋਹਣੇ ,

ਖਿੜ ਕੇ ਫੁਲ ਗੁਲਾਬ ਵਿਚ ਬਾਸ ਹੋਇਆ ।

ਅੱਖਾਂ ਮਿਰਗ ਮਮੋਲੜੇ ਵਾਂਙ ਸੁੰਦਰ,

ਦੰਦ ਵੇਖ ਅਨਾਰ ਉਦਾਸ ਹੋਇਆ ।

ਨੱਕ ਵੇਖ ਕੇ ਪਏ ਸ਼ਰਮਾਉਣ ਤੋਤੇ,

ਲੱਕ ਸ਼ੇਰ ਦੇ ਵਾਂਗ ਕਿਆਸ ਹੋਇਆ ।

ਚੰਨ ਚੌਧਵਾਂ ਤੱਕ 'ਮ੍ਰਿਗੇਸ਼' ਸ਼ਾਇਰ,

ਕਾਵਨ ਵੇਖ ਕੇ ਰੂਪ ਨਿਰਾਸ ਹੋਇਆ ।

ਉਹ ਵੀ ਕਾਵਨ ਦੀ ਪੇਸ਼ਕਸ਼ ਕਿ ਕਹਿ ਦੇ ਮੈਂ ਕੂਕਿਆਂ ਦਾ ਸਾਥੀ ਨਹੀਂ, (ਕਿਉਂ ਜੁ ਉਸ ਦੇ ਲੱਕ ਚ ਅਜੇ ਵੀ ਭੋਥਾ ਹੈ ਕੰਨਾਂ ਵਿਚ ਮੁੰਦਰਾਂ ਸਿਰ ਤੇ ਜਟਕੀ ਪੱਗ ) ਨਹੀਂ ਮੰਨਦਾ ਅਤੇ ਸ਼ਹੀਦ ਹੋ ਜਾਂਦਾ ਹੈ ।

ਪਿੰਡ ਬਰਨਾਲਾ ਦੇ ਹਮੀਰ ਸਿੰਘ ਸੰਧੂ ਦੇ ਦੋ ਪੁਤ ਨੱਥਾ ਸਿੰਘ ਵਰਿਆਮ ਸਿੰਘ ਜੌੜੇ ਭਾਈ ਸਨ । ਇਹਨਾਂ ਜੌੜੇ ਸਿੰਘਾਂ ਨੂੰ ਜਿਸ ਤੋਪਚੀ ਨੇ ਸ਼ਹੀਦ ਕੀਤਾ ਉਹ ਛੰਨਾਂ ਪਿੰਡ ਦਾ ਹਰਨਾਮ ਸਿੰਘ ਸੀ ਅਤੇ ਜੋੜਿਆਂ ਦਾ ਮਾਮਾ ਸੀ :

ਮਾਮਾ ਹਰਨਾਮ ਸਿੰਘ ਜੋੜਿਆਂ ਦਾ ਫੈਰਮੈਨ,

ਪਿੰਡ ਉਹਦਾ ਛੰਨਾਂ ਮਾਰ ਭਾਣਜੇ ਖਲਾਰੀ ਤੋਪ ।

ਲੱਗ ਗਿਆ ਰੋਣ ਕੀਤਾ ਕਾਵਨ ਧਿਆਨ ਜਦ,

ਪਾਰ ਬਾਰਾਂ ਪੱਥਰਾਂ ਤੋਂ ਕਿਉਂ ਤੂੰ ਨਿਵਾਰੀ ਤੋਪ ।

ਕਾਂਜਲੇ ਦੇ ਭਗਤ ਸਿੰਘ ਢੱਡਾ ਅਤੇ ਜੈਮਲ ਸਿੰਘ ਮਠਾੜੂ ਬਾਰੇ ਕਵੀ ਲਿਖਦਾ ਹੈ ਕਿ ਉਹ ਬੁਚੜ ਮਾਰਨ ਬਾਦ ਆਪਣੇ ਪਿੰਡ ਗਏ। ਉਥੇ ਜਾ ਕੇ ਪਾਠ ਦਾ ਭੋਗ ਪਾਇਆ ਜੋ ਸ਼ਾਇਦ ਉਹ ਪਹਿਲਾਂ ਕਰ ਗਏ ਸਨ ਅਤੇ ਫਿਰ ਆ ਕੇ ਜਥੇ ਨਾਲ ਰਲ ਕੇ ਸ਼ਹੀਦੀ ਬਾਟੇ ਛਕ ਗਏ । ਇਸ ਭਗਤ ਸਿੰਘ ਦਾ ਇਕ ਅਹਿਲਕਾਰ ਪ੍ਰੇਮ ਸਿੰਘ ਮਿਤਰ ਸੀ ਪਰ ਉਹਦੀ ਸਮਝਾਉਣੀ ਵੀ ਸਿੰਘ ਦਾ ਇਰਾਦਾ ਨਾ ਡੁਲਾ ਸਕੀ । ਮਾਫੀ ਮੰਗਣ ਤੇ ਉਹਨਾਂ ਦਾ ਕਹਿਣਾ ਸੀ :

ਸਿੰਘ ਮਾਰਦਾ ਥਾਰ ਹੈ ਮਾਫੀਆਂ ਤੇ ,

ਮੈਨੂੰ ਸਮਝਿਆ ਤੂੰ ਅਨਜਾਨ ਵੀਰਾ ।

ਹੋ ਕੇ ਯਾਰ ਤੇ ਧਰਮ ਤੋਂ ਫੇਰਨਾ ਏਂ,

ਕਿਹੜੇ ਗ੍ਰੰਥ ਦਾ ਇਹ ਫਰਮਾਨ ਵੀਰਾ।

ਇਹ ਦੇਹ ਅਨਿੱਤ ਨਾ ਨਿੱਤ ਰਹਿੰਦੀ ,

ਆਖਰ ਛਡਣਾ ਏਸ ਜਹਾਨ ਵੀਰਾ ।

ਇਸੇ ਤਰ੍ਹਾਂ ਭਾਈ ਹਰਨਾਮ ਸਿੰਘ ਬੱਡੀ ਮੰਡੀ ਰਾਮਪੁਰਾ ਫੂਲ ਦੇ ਨੇੜੇ ਦਾ ਸੀ । ਉਹਨਾਂ ਦੇ ਪਿੰਡ ਦਾ ਇਕ ਥਾਣੇਦਾਰ ਰਿਆਸਤੀ ਪੁਲਸ ਵਿਚ ਸੀ । ਉਸ ਥ਼ਾਣੇਦਾਰ ਦੇ ਪਿਤਾ ਨੂੰ ਭਾਈ ਹਰਨਾਮ ਸਿੰਘ ਦੇ ਪਿਤਾ ਨੇ ਕੁਝ ਭੂਮੀ ਦਿਤੀ ਸੀ । ਸੰਗਰੂਰ ਦਾ ਅਹਿਲਕਾਰ ਪ੍ਰੇਮ ਸਿੰਘ ਵੀ ਉਹਨਾਂ ਦਾ ਰਿਸ਼ਤੇਦਾਰ ਸੀ ।

ਦੋਹਾਂ ਦੇ ਮਾਫੀ ਮੰਗਣ ਲਈ ਸਮਝਾਉਣ ਤੇ ਬਾਈ ਸਾਲ ਦੇ ਸਿੰਘ ਦਾ ਜੁਆਬ ਸੀ :

ਤੂੰ ਕਹਿੰਦਾ ਮੰਗ ਲੌ ਮਾਫੀਆਂ ਇਹ ਸਾਡੇ ਨਹੀਂ ਦਰਕਾਰ ।
ਤੂੰ ਡਿਠੇ ਸ਼ੇਰਾਂ ਸਾਹਮਣੇ , ਕਦੇ ਮੂਲ ਨਾ ਅਤਨ ਸਿਆਰ ।
ਕਦੇ ਬਿਲੀਆਂ ਅਤੇ ਚੂਹਿਆਂ ਦਾ ਡਿੱਠਾ ਨਹੀਂ ਦਰਬਾਰ !..
ਇਉਂ ਕਹਿ ਕੇ ਸਿੰਘ ਨਿਸ਼ੰਗ ਹੋ , ਉਸ ਮਾਰੀ ਇਕ ਭਬਕਾਰ।
ਜਿਉਂ ਬਿਜਲੀ ਕੜਕੀ ਬਦਲੋਂ , ਅਤੇ ਦਿਸੀ ਚਮਕਦੀ ਤਾਰ ।
ਜਿਵੇਂ ਡਿਗਾ ਗੜ੍ਹ ਮੁਲਤਾਨ ਦਾ , ਕੀਤੀ ਤੋਪ ਭੰਗੀਆਂ ਮਾਰ ।
ਜਿਵੇਂ ਨਿਕਲ ਗੜ੍ਹੀ ਚਮਕੌਰ 'ਚੋਂ , ਕੋਪਿਆ ਸਿੰਘ ਜੁਝਾਰ !..
ਸਿੰਘ ਸਾਹਵੇਂ ਤੋਪ ਦੇ ਆ ਗਿਆ , ਸਤਿ ਸਿਰੀ ਅਕਾਲ ਗਜਾ ।
ਮੱਥੇ ਲਾਲੀ ਚੜ੍ਹ ਗਈ ਸਿੰਘ ਦੇ , ਉਹ ਨੱਚਿਆ ਭੰਗੜਾ ਪਾ ।
ਚੱਖ ਗੋਲਾ ਸਿੰਘ ਸ਼ਹੀਦ ਹੋ , ਗਿਆ ਵਿਚ ਅਕਾਲ ਸਮਾ ।

ਲੋਹਗੜ੍ਹ ਦੇ ਭਾਈ ਦੇਵਾ ਸਿੰਘ ਗਰੇਵਾਲ ਦੀ ਸ਼ਹੀਦੀ ਦਾ ਵੀ ਕਵੀ ਜ਼ਿਕਰ ਕਰਦਾ ਹੈ ਜਿਹਨਾਂ ਨੂੰ ਅਹਿਲਕਾਰ ਨੱਥਾ ਸਿੰਘ ਜੋ ਅਖੰਡ ਕੀਰਤਨੀ ਜਥੇ ਦੇ ਮੁਖੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਦੇ ਪਿਤਾ ਸਨ ਇਕ ਗੋਤ ਦਾ ਵਾਸਤਾ ਪਾ ਕੇ ਮਾਫੀ ਮੰਗਣ ਲਈ ਕਹਿੰਦਾ ਹੈ ਤਾਂ ਜੁ ਜਾਨ ਬਚ ਸਕੇ । ਪਰ ਇਹ ਸਾਰੇ ਇਕੋ ਮਿਟੀ ਦੇ ਬਣੇ ਸਨ । ਮਾਫੀ ਕਿਸ ਮੰਗਣੀ ਸੀ ? ਅਤੇ ਸ਼ਹੀਦੀ ਤੋਂ ਪਿਠ ਫੇਰਨ ਲਈ ਕੋਈ ਵੀ ਤਿਆਰ ਨਹੀਂ ਸੀ । ਇਸੇ ਭਾਈ ਦੇਵਾ ਸਿੰਘ ਦੇ ਛੋਟੇ ਭਾਈ ਅਤਰ ਸਿੰਘ ਸਨ ਜਿਹਨਾਂ ਨੂੰ ਅਖੰਡ ਪਾਠ ਕਰਵਾਉਣ ਸਦਕਾ ਸੱਤ ਵਰ੍ਹੇ ਕੈਦ ਹੋਈ ਅਤੇ 1931 ਬਿਕਰਮੀ ਵਿਚ ਲੁਧਿਆਣਾ ਜੇਲ੍ਹ ਵਿਚ ਹੀ ਅਕਾਲ ਚਲਾਣਾ ਕਰ ਗਏ ।

ਦੀਵੇ ਪਿੰਡ ਦੇ ਭਾਈ ਸ਼ੇਰ ਸਿੰਘ , ਉਮਰ 22 ਸਾਲ , ਦਾ ਪਿਤਾ ਲਹਿਣਾ ਸਿੰਘ ਭਾਈ ਸ਼ੇਰ ਸਿੰਘ ਦੀ ਸੁਪਤਨੀ ਧਨ ਕੌਰ ਦਾ ਛੋਟਾ ਬਾਲ ਕੁਛੜ ਚੁਕਾ ਕੇ ਲੈ ਆਇਆ । ਜਦੋਂ ਬੱਚਾ ਆਪਦੇ ਪਾਸ ਪਹੁੰਚਿਆ ਤਾਂ ਉਹਨਾਂ ਕੁਛੜ ਚੁਕ ਲਿਆ । ਕਾਵਨ ਨੇ ਸਮਝਿਆ ਕਿ ਇਸਤਰੀ ਪੁਤਰ ਦਾ ਮੋਹ ਸ਼ਾਇਦ ਸ਼ੇਰ ਸਿੰਘ ਨੂੰ ਜੀਵਨ ਦੀ ਤੰਦ ਨਾਲ ਜੁੜਨ ਦੀ ਲਾਲਸਾ ਹੇਠ ਮਾਫੀ ਦੇ ਰਸਤੇ ਲੈ ਜਾਵੇ । ਜਿਸ ਦਾ ਜੁਆਬ ਸਿੰਘ ਨੇ ਇਹ ਦਿਤਾ :

ਕਦੇ ਖਾਲਸੇ ਮਾਫੀਆਂ ਮੰਗੀਆਂ ਨਹੀਂ,
ਬੋਲ ਮੁਖ ਤੋਂ ਤੋਲ ਕੇ ਬੋਲ ਕਾਵਨ ।
ਸਿੰਘ ਸੋਭਦੇ ਨਾਲ ਸ਼ਹੀਦੀਆਂ ਦੇ,
ਤੈਨੂੰ ਦਿਸ ਰਹੇ ਖੜ੍ਹੇ ਅਡੋਲ ਕਾਵਨ !..

ਗੋਲਾ ਮਾਰ ਤੂੰ ਸਾਹਮਣੇ ਵਿਚ ਛਾਤੀ ,
ਤੈਨੂੰ ਸੋਚ ਕੇ ਹੁਣੇ ਵਿਖਾ ਦੇਵਾਂ ,
ਸ਼ਮ੍ਹਾਂ ਵੇਖ ਨਾ ਕਦੇ ਪਤੰਗ ਮੁੜਦੇ .
ਸੀਸ ਧਰਮ ਤੋਂ ਘੋਲ ਘੁਮਾ ਦੇਵਾਂ ।

ਏਸ ਸਾਕੇ ਵਿਚ ਸ਼ਹੀਦ ਹੋਣ ਵਾਲੇ ਸਿੰਘਾਂ ਵਿਚ ਮਜ਼ਬੀ ਸਿਘਾਂ ਦਾ ਜ਼ਿਕਰ ਵੀ ਆਉਂਦਾ ਹੈ । ਭਾਈ ਮਿਤ ਸਿੰਘ ਤਾਂ ਸ਼ਹੀਦੀ ਜਥੇ ਦੇ ਜਥੇਦਾਰਾਂ ਹੀਰਾ ਸਿੰਘ ਤੇ ਲਹਿਣਾ ਸਿੰਘ ਹੋਰਾਂ ਦੇ ਪਿੰਡ ਦੇ ਹੀ ਸਨ । ਇਕ ਹੋਰ ਭਾਈ ਪ੍ਰੇਮ ਸਿੰਘ ਮਜ਼ਬੀ ਸਿੰਘ ਦਾ ਵਰਣਨ 'ਮ੍ਰਿਗੇਸ਼' ਹੋਰਾਂ ਇਉਂ ਕੀਤਾ ਹੈ :

ਪ੍ਰੇਮ ਸਿੰਘ ਮਜ਼ਬੀ ਸੀ ਮੰਡੀ ਲਾਗੇ ਮਾਨਸਾ ਦੇ,
ਪਿੰਡ ਕੋਟ ਧੀਰ ਮਾਤਾ ਮੰਗਲਾ ਦਾ ਲਾਲ ਸੀ ।
ਮਨਸਾ ਰਾਮ ਪਿਤਾ ਦਾ ਨਿਰਾਲਾ ਬੀਰ ਗੋਤ ਸਿੱਧੂ,
ਪੈਂਤੀ ਸਾਲਾ ਜੋਧਾ ਬੀਰ ਜਪਦਾ ਅਕਾਲ ਸੀ ।
ਕੋਟਲੇ ਦੇ ਵਿਚ ਪਿਆ ਮਾਰ ਹੱਲਾ ਬੁਚੜਾਂ ਤੇ,
ਲਾਹ `ਤੇ ਸਥਾਰ ਜਿਵੇਂ ਡਿਗਦੀ ਦਵਾਲ ਸੀ ।
ਤੋਪ ਮੂਹਰੇ ਜਾਇ ਕੇ ਖੜੋਤਾ 'ਮ੍ਰਿਗੇਸ਼' ਕਵਿ,
ਬੁਚੜਾਂ ਨੂੰ ਮਾਰ ਕਢੇ ਦਿਲ ਦੇ ਉਬਾਲ ਸੀ !..
ਕਹਿੰਦਾ ਸਰਦਾਰ ਇਕ ਬਚ ਸਿੰਘਾ ਮੌਤ ਕੋਲੋਂ,
ਕਹਿ ਦੇ ਮੇਰਾ ਨਾਲ ਕੂਕਿਆਂ ਦੇ ਸੰਗ ਨਹੀਂ...
ਖਲਾ ਤੇਰੇ ਸਿਰ ਤੇ ਪਿਸ਼ਾਬ ਵਾਲੀ ਧਾਰ ਮਾਰਾਂ,
ਮਾਫੀ ਵਾਲੇ ਪਾਸੇ ਮੁੜੇ ਵਾਲ ਜਿੰਨਾਂ ਅੰਗ ਨਹੀਂ

ਇਸ ਕਤਲਾਮ ਵਿਚ ਕਈ ਦਰਦਨਾਕ ਦ੍ਰਿਸ਼ ਵੀ ਵੇਖਣ ਨੂੰ ਮਿਲੇ । ਰੜ ਪਿੰਡ ਦੇ 9 ਸਾਲ ਦੇ ਭੁਯੰਗੀ ਹਰਨਾਮ ਸਿੰਘ ਨੂੰ ਉਸ ਦੇ ਮਾਮਾ ਸੁਹੇਲ ਸਿੰਘ ਵੜੈਚ ਪਿੰਡ ਲਹਿਰਾ ਨੇ ਆਪਣੀ ਪਿਠ ਤੇ ਬੈਠਾ ਕੇ ਸ਼ਹੀਦੀ ਬਾਟੇ ਇਕਠਿਆਂ ਛਕੇ । ਇਹਨਾਂ ਦੇ ਨਾਲ ਹੀ ਰਤ ਪਿੰਡ ਦੇ ਭਾਈ ਬਿਸ਼ਨ ਸਿੰਘ ਦੀ ਜੋ 12 ਸਾਲਾਂ ਦੇ ਸਨ ਅਤੇ ਚੜ੍ਹਤ ਸਿੰਘ ਰਾਮਗੜ੍ਹੀਏ ਦੇ ਸਪੁਤਰ ਸਨ । ਇਹਨਾਂ ਨੇ ਹੀ ਸਤਿਗੁਰੂ ਨਿੰਦਾ ਸੁਣ ਕੇ ਕਾਵਨ ਨੂੰ ਦਾੜ੍ਹੀਉਂ ਫੜਿਆ ਸੀ ਤੇ ਰਿਆਸਤ ਨਾਭਾ ਦੇ ਸਿਪਾਹੀ ਨੇ ਤਲਵਾਰ ਨਾਲ ਸ਼ਹੀਦ ਕੀਤੇ :

ਰਾਮਗੜ੍ਹੀਆਂ ਦੇ ਘਰ ਜੱਸਾ ਸਿੰਘ ਫੇਰ ਆਇਆ,
ਰਖਿਆ ਬਿਸ਼ਨ ਸਿਘ ਨਾਮ ਫਰਜੰਦ ਦਾ ।

ਪਿਤਾ ਸੀ ਚਤ੍ਰਤ ਸਿੰਘ ਮਾਤਾ ਰਾਇ ਕੌਰ ਘਰ,
ਰਤ ਪਿੰਡ ਵਿਚ ਆ ਔਤਾਰ ਹੋਇਆ ਚੰਦ ਦਾ ।
ਬਾਰਾਂ ਸਾਲ ਆਯੂ ਵਿਚ ਕੋਟਲੇ ਸ਼ਹੀਦ ਹੋਇਆ,
ਮਿਲਿਆ ਸ਼ਹੀਦ ਤਾਂਈਂ ਦਰਜਾ ਬੁਲੰਦ ਦਾ ।
ਹੀਰਾ ਨੰਦ ਬਾਹਮਣ ਸਿਪਾਹੀ ਬਾਹਵਾਂ ਵਢੀਆਂ ਸੀ ,
ਲਿਖ 'ਮ੍ਰਿਗੇਸ਼' ਕਵਿ ਨਾਮ ਉਸ ਗੰਦ ਦਾ ।

ਕਵੀ ਜੀ ਨੇ ਸ਼ਹੀਦਾਂ ਦੀ ਕਾਫੀ ਜਾਣਕਾਰੀ ਦਿਤੀ ਹੈ । ਰਤ ਪਿੰਡ ਦੇ ਭਾਈ ਮਤਾਬ ਸਿੰਘ ਦੇ ਭੁਯੰਗੀ ਹਰਨਾਮ ਸਿਘ ਤੋਂ ਵੱਡੇ ਦੋ ਹੋਰ ਪੁਤਰ ਨਾਰਾਇਣ ਸਿੰਘ (22 ਵਰ੍ਹੇ) ਗੁਰਦਿਤ ਸਿੰਘ ( ੧੮ ਵਰ੍ਹੇ ) ਵੀ ਏਥੇ ਹੀ ਸ਼ਹੀਦ ਹੋਏ । ਗੱਗੜ ਪੁਰੀਆ ਸ਼ਹੀਦ ਖੜਗ ਸਿੰਘ ਇਹਨਾਂ ਦਾ ਜੁਆਈ ਸੀ । ਭਾਈ ਮਤਾਬ ਸਿੰਘ ਸ਼ਰੋਮਣੀ ਸ਼ਹੀਦ ਹੀਰਾ ਸਿੰਘ ਸਕਰੌਦੀ ਦੇ ਮਾਮੇ ਵੀ ਸਨ । ਇਉਂ ਪਰਿਵਾਰਾਂ ਦੇ ਪਰਿਵਾਰ ਕੁਰਬਾਨੀਆਂ ਦੇ ਰਾਹ ਟੁਰੇ ਤੇ ਬਿਨਾਂ ਕਦਮ ਡਗਮਗਾਏ ਅੱਗੇ ਹੀ ਅੱਗੇ ਵਧਦੇ ਗਏ ।

ਭਾਈ ਗੁਰਮੁਖ ਸਿੰਘ ਫਰਵਾਹੀ ਵਾਲਾ ਲੰਬੜਦਾਰ ਪਾਸੇ ਬੈਠਾ ਪੰਜ ਗ੍ਰੰਥੀ ਪੜ੍ਹਦਾ ਸੀ । ਜਦੋਂ ਕੋਈ ਸ਼ਹੀਦ ਹੁੰਦਾ ਇਹ ਉਚੀ ਜੈਕਾਰਾ ਗਜਾਉਂਦਾ । ਕਿਸੇ ਨੇ ਕਾਵਨ ਨੂੰ ਕਿਹਾ ਕਿ ਸਾਰੀ ਕਲ੍ਹਾ ਦਾ ਮੂਲ ਇਹ ਹੈ । ਜਿਸ ਤੇ ਕਾਵਨ ਨੇ ਉਹਨੂੰ ਬੂਟ ਦਾ ਠੁਡਾ ਮਾਰਿਆ । ਕਵੀ ਜੀ ਦਾ ਕਥਨ ਹੈ ਕਿ ਇਹ ਸਿੰਘ ਵੀ ਕਾਵਨ ਦੇ ਗਲ ਜਾ ਪਿਆ ਤੇ ਇਹਦੇ ਮੋਢੇ ਵੱਢ ਕੇ ਇਹਨੂੰ ਕਾਵਨ ਤੋਂ ਲਾਹਿਆ ਗਿਆ । ਉਸ ਦਾ ਵਰਣਨ ਇਉਂ ਹੈ :

ਕੀਮਾ ਕੀਮਾ ਕੀਤਾ ਫੇਰ ਜ਼ਾਲਮਾਂ ਨੇ ,
ਗਿਆ ਸਿੰਘ ਜੈਕਾਰ ਗਜਾ ਆਖਰ ।
ਰਲਿਆ ਵਿਚ ਸ਼ਹੀਦਾਂ ਦੇ ਜਾ ਜੋਧਾ ,
ਦਰਜਾ ਉਚ ਸ਼ਹੀਦੀ ਦਾ ਪਾ ਆਖਰ !..
ਭੰਨ ਠੀਕਰਾ ਰੂਹ ਆਜ਼ਾਦ ਹੋਇਆ ,
ਫੇਰੀ ਵਾਂਙ ਵਣਜਾਰਿਆਂ ਪਾ ਗਿਆ ।
ਕਰ ਸੰਕੋਚ ਅਕਾਰ 'ਮ੍ਰਿਗੇਸ਼' ਸ਼ਾਇਰ ,
ਨਿਰਾਕਾਰ ਦੇ ਵਿਚ ਸਮਾ ਗਿਆ ।

ਭਾਈ ਵਰ੍ਹਿਆਮ ਸਿੰਘ ਮਰ੍ਹਾਜ ਵੀ ਸ਼ਹੀਦੀ ਜੱਥੇ ਦੇ ਆਗੂਆਂ ਵਿਚੋਂ ਸਨ । ਮਹਾਰਾਜਾ ਪਟਿਆਲਾ ਮਹਿੰਦਰ ਸਿੰਘ ਦ ਸਿੱਧੂ ਭਾਈਚਾਰੇ ਵਿਚੋਂ ਸਨ । ਭਾਈਚਾਰੇ ਦੇ ਗੁੱਸੇ ਦੇ ਡਰੋਂ ਮਹਾਰਾਜ ਨੇ ਕਾਵਨ ਨੂੰ ਸੁਨੇ

ਹਾ ਭੇਜਿਆ ਕਿ ਇਹਨੂੰ ਮਾਰਿਆ ਨਾ ਜਾਵੇ । ਕਾਵਨ ਨੇ , ਤੇਰਾ ਕੱਦ ਮਧਰਾ ਹੈ , ਨਿਸ਼ਾਨਾ ਤੋਪ ਦਾ ਪੂਰਾ ਨਹੀਂ ਬੈਠਦਾ ਕਹਿ ਕੇ ਤੁਰ ਜਾਣ ਲਈ ਕਿਹਾ । ਪਰ ਵਰਿਆਮ ਸਿੰਘ ਤਾਂ ਮੌਤ ਲਾੜੀ ਵਰਨ ਲਈ ਬਹੁਤ ਕਾਹਲਾ ਸੀ :

ਕਰ ਕਠੀਆਂ ਢੀਮਾਂ ਸਿੰਘ ਨੇ ਉਹ ਬੈਠਾ ਥੜਾ ਉਸਾਰ ।
ਮੈਂ ਨੀਵਾਂ ਨਹੀਂ ਹੁਣ ਸ਼ਿਸਤ ਤੋਂ, ਸਿੰਘ ਖੜਾ ਫੈਰ ਕਰ ਯਾਰ ।
ਜੇ ਨਹੀਂ ਤਾਂ ਮਿਣਤੀ ਵੇਖ ਕਰ ਉਚਾ ਕਰਾਂ ਸੁਧਾਰ।
ਗਿਆ ਸਾਥ ਦੂਰ 'ਮ੍ਰਿਗੇਸ਼' ਕਵਿ ਜਾ ਮਿਲਾਂ ਸ਼ਹੀਦੀ ਡਾਰ !..

ਹਰਸਾ ਸਿੰਘ 'ਚਾਤਰ' ਹੋਰਾਂ ਕੂਕਿਆਂ ਦੀ ਵਾਰ ਵਿਚ ਇਸ ਦ੍ਰਿਸ਼ ਨੂੰ ਇਉਂ ਬੰਨ੍ਹਿਆ ਹੈ :

ਇਕ ਕੂਕਾ ਹੈ ਸੀ ਆਇਆ , ਮਧਰੇ ਕੱਦ ਦਾ ।
ਉਸ ਉਚਾ ਥੜ੍ਹਾ ਬਣਾਇਆ , ਢੀਮਾਂ ਜੋੜ ਕੇ ।
ਰੰਗ ਹੋਇਆ ਦੂਣ ਸਵਾਇਆ , ਖਾਰੇ ਚੜ੍ਹਦਿਆਂ ।
ਰਣ ਅੰਦਰ ਉਸ ਦੀ ਮਾਇਆ, ਡਿਠੀ ਸਾਰਿਆਂ ।
ਉਹ ਵੀ ਸਫਨ ਸਫਾਇਆ , ਕੀਤਾ ਤੋਪ ਨੇ ।
ਨਾ ਪਿਛੇ ਪੈਰ ਹਟਾਇਆ , 'ਚਾਤਰ' ਮਰਦ ਨੇ ।

'ਮ੍ਰਿਗੇਸ਼' ਨੇ ਆਪਣਾ 'ਸਾਕਾ ਮਲੇਰ ਕੋਟਲਾ' ਪਿੰਡ ਬੁੱਢੀ ਮਾੜੀ ( ਸਿਰਸਾ ) ਵਿਖੇ 20 ਵੈਸਾਖ 2030 ਬਿਕ੍ਰਮੀ ਨੂੰ ਸੰਪੂਰਨ ਕੀਤਾ ਹੈ । ਆਪਣੀ ਰਚਨਾ ਵਿਚ ਉਹਨਾਂ ਨੇ ਬੈਂਤ, ਕਬਿੱਤ, ਪਉੜੀ ਆਦਿ ਛੰਦਾਂ ਅਤੇ ਵਾਰ ਕਾਵਿ ਰੂਪ ਦੀ ਵਰਤੋਂ ਕੀਤੀ ਹੈ । ਉਹਨਾਂ ਦੀ ਬੋਲੀ ਕੇਂਦਰੀ ਠੇਠ ਮੁਹਾਵਰੇਦਾਰ ਪੰਜਾਬੀ ਹੈ :

ਫੱਟੜ ਲਗੇ ਸਾਂਭਣੇ ਸਿੰਘ ਕਰ ਜਦ ਹੱਲਾ ।
ਕਰ ਹਮਲਾ ਫਿਰ ਰਿਆਸਤੀ ਦਲ ਪਾ ਤਰਥੱਲਾ ।
ਸਿੰਘ ਧੂਹ ਭਗੌਤੇ ਜੁਟ ਪੈ ਹੋ ਕੱਲਾ ਕੱਲਾ ।
ਫੜ ਨਿੰਬੂਆਂ ਵਾਂਙ ਨਿਚੋੜਤੇ , ਪਾਇਆ ਨਲੂਏ ਠੱਲਾ !..
ਬੋਲੀ ਸੂਰਮੇ ਨੂੰ ਤੀਰ ਵਾਂਙ ਖੁਭ ਗਈ,
ਕਾਤੀ ਚੀਰ ਗਈ ਜਿਗਰ ਇਕੋ ਵਾਰ !..
ਹਰੀ ਤਕਦੀਰ ਤੇਰੀ ਜਾਪਦੀ ਅਖੀਰ ,
ਕਰ ਲੱਖ ਤਦਬੀਰ , ਸੋਹਲੇ ਪੜ੍ਹਾਂ ਤੇਰੀ ਜਾਨ ਦੇ !..

ਜਿਹੜੇ ਤਲੀ ਤੇ ਸੀਸ ਟਿਕਾ ਬੈਠੇ ,
ਜਿਨ੍ਹਾਂ ਚਖਣੇ ਸੀ ਵਾਰ ਫਿਰ ਗੋਲਿਆਂ ਦੇ ।
ਕੋਹੇ ਸਿੰਘ ਅਠਾਹਠ 'ਮ੍ਰਿਗੇਸ਼' ਸ਼ਾਇਰ,
ਭਰੇ ਜੋਸ਼ ਜਿਹਨਾਂ ਵਿਚ ਲੋਹਤਿਆਂ ਦੇ !..
ਬੀਜੀ ਬਿਖ ਕਦੇ ਅੰਮ੍ਰਿਤ ਹੋਂਵਦਾ ਨਹੀਂ ,
ਡਿੱਠੇ ਬੇਦ ਗ੍ਰੰਥ ਫੁਲਾਇਕੇ ਜੀ ।

ਦ੍ਰਿਸ਼ ਵਰਣਨ ਵਿਚ ਉਹਨਾਂ ਨੂੰ ਚੰਗੀ ਮੁਹਾਰਤ ਹਾਸਲ ਹੈ । ਸਮੁੰਦ ਖਾਨ ਬੱਧ ਨੂੰ ਉਹਨਾਂ ਇਉਂ ਚਿਤਰਿਆ ਹੈ

ਖਿਚੀ ਖਾਨ ਸਮੁੰਦ ਨੇ , ਕਰ ਝੱਟ ਮਿਆਨੋਂ ਸਾਰ ।
ਸੀਸ ਚਲਾਈ ਸਿੰਘ ਦੇ , ਹੋ ਖਾਨ ਪੱਬਾਂ ਦੇ ਭਾਰ ।
ਖਾਲੀ ਢਾਲੋਂ ਸਿੰਘ ਸੀ , ਉਸ ਰੋਕੀ ਬਾਂਹ ਉਲਾਰ ।
ਗੁਟ ਖੱਬਾ ਉਹ ਵਢ ਕੇ , ਸਿਰ ਤੋਂ ਗਈ ਟਪਕਾਰ ।
ਲਈ ਧੂਹ ਮਿਆਨੋਂ ਕਾਲਕਾ , ਜਿਉਂ ਫਿਰਦੀ ਬਿਜਲੀ ਤਾਰ ।
ਸਿਰ ਲਾਹਿਆ ਖਾਨ ਸਮੁੰਦ ਦਾ , ਉਸ ਕੱਦੂ ਵਾਂਗ ਉਤਾਰ !..
ਧੜ ਤੜਫੇ ਵਿਚ ਰਣਭੂਮ ਦੇ , ਜਿਉਂ ਤਸਾ ਮੀਨ ਲਚਾਰ ।

ਦੁਨੀਆਂ ਦੀ ਉਤਪਤੀ ਬਾਰੇ ਵਿਕਾਸ ਵਾਦੀ ਸਿਧਾਂਤ ਦੀ ਬਜਾਏ ਉਹ ਅਧਿਆਤਮਵਾਦੀਆਂ ਦੇ ਪੱਖ ਤੋਂ ਚਰਚਾ ਕਰਦੇ ਹਨ :

ਓਅੰਕਾਰ ਅਕਾਰ ਕਰ ਕਰ ਬੈਠਾ ਵਿਸਥਾਰ ।
ਨਉਂ ਖੰਡ ਪ੍ਰਿਥਮੀ ਸਾਜਿਕੈ ਕੀਤਾ ਓਸ ਪਸਾਰ ।
ਧਰਤ ਅਕਾਸ਼ ਪਤਾਲ ਰਚ ਚੰਦ ਸੂਰ ਅਵਤਾਰ ।
ਘਟ ਘਟ ਵਿਚ ਸਮਾ ਰਿਹਾ ਲਾਸਾਨੀ ਨਿਰੰਕਾਰ ।
ਮਾਈ ਬਾਪ ਸਭ ਭੈਣ ਵੀਰ ਪਤਨੀ ਤੇ ਭਰਤਾਰ ।
ਇਹ ਸਭ ਰਚਨਾ ਰਾਮ ਦੀ ਸ਼ੇਸ਼ ਨਾ ਪਾਵੇ ਪਾਰ ।

ਭਾਰਤੀ ਪੌਰਾਨਿਕ ਇਤਿਹਾਸ ਤੇ ਸਿਖ ਇਤਿਹਾਸ ਨੂੰ ਉਨ੍ਹਾਂ ਆਪਣੀ ਰਚਨਾ ਵਿਚ ਬੀਰ ਰਸ ਭਰਨ ਵਾਸਤੇ ਵਰਤਿਆ ਹੈ । ਉਹ ਸ਼ਿਵ , ਪਾਰਬਤੀ , ਅਰਜਨ , ਭੀਮ , ਕ੍ਰਿਸ਼ਨ , ਖੜਕ ਸਿੰਘ , ਬੱਬਰ ਬਾਹਨ , ਸੁੰਭ ਨਿਸੁੰਭ , ਚੰਡ ਮੁੰਡ , ਕਾਲਕਾ , ਦੁਰਗਾ , ਸ੍ਰੋਣਤ ਬੀਜ , ਭੀਸ਼ਮ ਅਤੇ ਅਠਾਰਵੀਂ ਸਦੀ ਦੇ ਸਿਖ

ਸ਼ਹੀਦਾਂ ਯੋਧਿਆਂ ਦੇ ਵਰਣਨ ਤੋਂ ਇਲਾਵਾ ਸ਼ੱਮਸ ਤਬਰੇਜ਼ , ਮਨਸੂਰ ਅਤੇ ਸਰਮੱਦ ਜਹੇ ਮਹਾਨ ਸੂਫੀਆਂ ਦੀ ਕੁਰਬਾਨੀ ਦੇ ਜਜ਼ਬੇ ਤੋਂ ਆਪਣੇ ਪਾਠਕਾਂ - ਸਰੋਤਿਆਂ ਨੂੰ ਪ੍ਰਭਾਵਤ ਕਰਨਾ ਚਾਹੁੰਦਾ ਹੈ :

ਜਗਦੇ ਸ਼ਮਾ ਦੇ ਤਕ ਨਜ਼ਾਰਿਆਂ ਨੂੰ ,
ਸ਼ੱਮਸ ਬਣ ਕਈ ਖੱਲ ਲੁਹਾ ਬੈਠੇ ।
ਐਨਲ ਹੱਕ ਕਹਿ ਕੇ ਮਨਸੂਰ ਵਾਙੂ ,
ਜਿੰਦ ਯਾਰ ਦੀ ਭੇਟ ਚੜ੍ਹਾ ਬੈਠੇ ।
ਹੋਇ ਵਾਂਙ ਸਰਮੱਦ ਅਲੱਗ ਦੇਹ ਤੋਂ,
ਰੱਬ ਜਾਣ ਜਲਾਦ ਵਡਿਆ ਬੈਠੇ ।
ਤਾਰੂ ਸਿੰਘ ਦੇ ਵਾਂਙ ਅਡੋਲ ਹੋ ਗਏ ,
ਬੰਦੇ ਵਾਂਙ ਸਮਾਧ ਲਗਾ ਬੈਠੇ !..
ਮਨੀ ਸਿੰਘ ਦੇ ਵਾਂਙ 'ਮ੍ਰਿਗੇਸ਼' ਸ਼ਾਇਰ ,
ਵਾਰ ਪੋਟਿਉਂ ਸ਼ੁਰੂ ਕਰਾ ਬੈਠੇ !..
ਕਾਵਨ ਕਿਹਾ ਫਿਰ ਤੋਪ ਵਲ ਪਿਠ ਕਰ ਲਉ ,
ਕਿਉਂ ਤੂੰ ਸ਼ਾਨ ਨੂੰ ਕਰੇਂ ਵੈਰਾਨ ਕਾਵਨ ?
ਬੱਤੀ ਫੱਟ ਸਾਹਵੇਂ ਜੱਸਾ ਸਿੰਘ ਖਾਧੇ ,
ਅੱਖਾਂ ਖੋਹਲ ਕੇ ਕਰ ਧਿਆਨ ਕਾਵਨ ।
ਦੀਪ ਸਿੰਘ ਲੜਿਆ ਤਲੀ ਸੀਸ ਧਰ ਕੇ ,
ਮਿਰਗਾਂ ਵਾਂਙ ਭੱਜੇ ਅਫਗਾਨ ਕਾਵਨ !..
ਸਿੰਘ ਮੌਤ ਦੇ ਨਾਲ ਮਖੌਲ ਕਰਦੇ ,
ਤੂੰ ਰਾਜ ਦਾ ਕਰੇਂ ਅਭਿਮਾਨ ਕਾਵਨ ।

ਮੰਗਲਾਚਰਨ ਵਿਚ 'ਮ੍ਰਿਗੇਸ਼' ਜੀ ਨੇ ਬਰਿਜ ਭਾਸ਼ਾ ਅਤੇ ਸਵਈਏ ਛੰਦ ਦੀ ਸੁਚੱਜੀ ਵਰਤੋਂ ਕੀਤੀ ਹੈ । ਸਤਿਗੁਰੂ ਰਾਮ ਸਿੰਘ ਜੀ ਦੀ ਸਿਫਤ ਸਲਾਹ ਵਿਚ ਉਹ ਤਿਖੇ ਬਹਿਰ ਵਿਚ ਲਿਖਦੇ ਹਨ :

ਤੋ ਉਪਮਾ ਕਵਿ ਕੌਨ ਕਥੈ ,
ਸਮ੍ਰਥ ਨਾ ਹੋਂ ਜਸ ਗਾਵਨ ਕਉ ।
ਜਸ ਕੇ ਸਦ ਕੇ ਸੁਤ ਤੇਜ ਅਪਾਰ ਹੈ ,
ਮਹਿਕ ਖਿੰਡੀ ਜਿਮ ਬਾਵਨ ਕਉ ।

ਮਹਿਕ ਖਿੰਡੀ ਬਨ ਟਹਿਕ ਉਠੇ ਜਨ ,
ਛੂਟ ਗਇਓ ਮਨ ਧਾਵਨ ਕਉ ।
ਸੂਕ ਗਇਓ ਭਵ ਕਉ ਸਭ ਸਾਗਰ ,
ਦਰਸ ਕੀਓ ਪਦ ਪਾਵਨ ਕਉ !..
ਰਾਮ ਮ੍ਰਿਗੇਸ਼ ਦਾ ਸੁਨ ਉਪਦੇਸ਼ ,
ਕਲੇਸ਼ ਟਰੇ ਭਵ ਸਾਗਰ ਤਾਰੇ ।
ਕੋਟ ਕਲੰਕ ਜਰੇ ਸਮ ਲੰਕ ਕੇ ,
ਪੰਕ ਸੇ ਕਾਢ ਅਸਾਧ ਸੁਧਾਰੇ ।
ਤਾਰਨ ਕਉ ਨਰ ਨਾਰ ਨਿਸਾਚਰ ,
ਭਰਮ ਨਿਵਾਰਨ ਲਉ ਉਜਿਆਰੇ ।
ਜਾਨਕੀ ਤਾਤ ਜਿਉਂ ਨਰਕ ਨਿਵਾਰ ,
ਤਿਉਂ ਪਤਿਤ ਅਸੰਖ ਜਲੰਤ ਉਧਾਰੇ ।

ਕਵੀ ਜੀ ਗੁਰੂ ਰਾਮ ਸਿੰਘ ਦੇ ਸਿਖਾਂ ਦੀ ਸ਼ਹੀਦੀ ਦੇ ਇਸ ਉੱਚ ਸਾਕੇ ਨੂੰ ਦੁਨੀਆਂ ਭਰ ਦੀਆਂ ਮਹਾਨ ਸ਼ਖਸੀਅਤਾਂ ਦੀ ਕੁਰਬਾਨੀ ਨਾਲ ਰਖ ਕੇ ਵੇਖਦੇ ਹਨ :

ਸ਼ਾਹ ਮਨਸੂਰ ਚੜ੍ਹਿਆ ਇਕ ਸੂਲੀ ,
ਉਹਨੂੰ ਸ਼ਾਬਾਸ਼ ਕਹਿਆ ਲੁਕਾਈ ।
ਸ਼ੰਮਸ ਖੱਲ ਲੁਹਾਵਣ ਜਾਂਦੇ ,
ਕਈ ਡਿਠੇ ਚਾਂਈਂ ਚਾਂਈਂ ।
ਰਾਮ ਮਿਗ੍ਰੇਸ਼ ਗੁਰਾਂ ਦੇ ਸੇਵਕ ,
ਜਿਨ੍ਹਾਂ ਸਿਰ ਸਿਰ ਬਾਜੀ ਲਾਈ ।
ਕਰਨ ਮਜ਼ਾਖਾਂ ਤੋਪਾਂ ਨੂੰ ,
ਗਲ ਹੱਸ ਹੱਸ ਫਾਂਸੀ ਪਾਈ ।

ਆਪਣੇ ਕਿੱਸੇ ਵਿਚ ਉਹ ਡਿਉਢ ਛੰਦ ਦੀ ਵੀ ਇਕ ਅੱਧ ਥਾਂ ਤੇ ਬੜੀ ਸਫਲ ਵਰਤੋਂ ਕਰਦੇ ਹਨ ਜਿਸ ਤੇ ਹਾਸ਼ਮ ਦੀਆਂ ਡਿਓੜ੍ਹਾਂ ਦਾ ਪ੍ਰਭਾਵ ਪਰਖਿਆ ਜਾ ਸਕਦਾ ਹੈ :

ਆਸ਼ਕ ਹੋਣ ਸ਼ਹੀਦ ਦੀਦ ਤੇ,
ਸਿਰ ਸਿਰ ਬਾਜੀ ਲਾ ਕੇ , ਆਪ ਗੁਆ ਕੇ ।

ਝੱਲਣ ਲੱਖ ਤਸੀਹੇ ਸਿਰ ਤੇ ,
ਰੋਮ ਰੋਮ ਫੱਟ ਖਾ ਕੇ , ਖੱਲ ਲੁਹਾ ਕੇ ।
ਉਡ ਗਿਆ ਮਾਸ ਬਣੇ ਹਡ ਪਿੰਜਰ ,
ਤਨ ਪੇਜੇ ਵਾਂਙ ਪਿੰਜਾ ਕੇ , ਖੁਦੀ ਵੰਞਾ ਕੇ ।
ਕਵਿ 'ਮ੍ਰਿਗੇਸ਼' ਲੈ ਭੇਟ ਸੀਸ ਦੀ ,
ਜਾਵਣ ਗਲਾ ਕਟਾ ਕੇ , ਤਲੀ ਟਿਕਾ ਕੇ ।

ਹੇਠਲੇ ਦੋਹੜੇ ਵਿਚੋਂ ਵੀ ਸੂਫੀਆਨਾ ਕਲਾਮ ਦਾ ਅਨੰਦ ਮਾਣਿਆ ਜਾ ਸਕਦਾ ਹੈ :

ਆਸ਼ਕ ਦਾ ਸਿਰ ਰਹੇ ਨਾ ਧੜ ਤੇ,
ਹਰ ਦਮ ਸੀਸ ਤਲੀ ਤੇ ।
ਰਾਮ ਰਹੀਮ ਨਾ ਕਾਬਾ ਮੰਦਰ ,
ਸਿਜਦਾ ਯਾਰ ਗਲੀ ਤੇ ।
ਸੂਲੀ ਤੇ ਚੜ੍ਹ ਲੈਣ ਹੁਲਾਰੇ ,
ਆਸ਼ਕ ਭੌਰ ਕਲੀ ਤੇ ।
ਤੂੰ ਤੂੰ ਵਾਂਙ ਬੰਬੀਹੇ ਕੂਕਣ ,
ਸੱਸੀ ਜਿਵੇਂ ਥਲੀ ਤੇ ।

ਅਸੀਂ ਕਹਿ ਸਕਦੇ ਹਾਂ ਕਿ ਰਵਾਇਤੀ ਕਿੱਸਿਆਂ ਦੀ ਪਰੰਪਰਾ ਵਿਚ ਹੀ ਨਿਰੰਜਨ ਸਿੰਘ 'ਮ੍ਰਿਗੇਸ਼' ਦੇ 'ਸਾਕਾ ਮਲੇਰ ਕੋਟਲਾ' ਨੂੰ ਰਖਿਆ ਜਾ ਸਕਦਾ ਹੈ । ਕਵੀ ਦੀਆਂ ਕਾਵਿਕ ਸਿਫਤਾਂ ਇਸ ਵਿਚ ਭਲੀ ਭਾਂਤ ਉਜਾਗਰ ਹੁੰਦੀਆਂ ਹਨ । ਬ੍ਰਿਤਾਂਤਮਕ ਸ਼ੈਲੀ ਵਿਚ ਉਹਨਾਂ ਨੇ ਆਪਣਾ ਪ੍ਰਸੰਗ ਠੀਕ ਨਿਭਾਹਿਆ ਹੈ । ਉਹਨਾਂ ਉਤੇ ਗੁਰੂ ਨਾਨਕ , ਗੁਰੂ ਗੋਬਿੰਦ ਸਿੰਘ , ਭਾਈ ਗੁਰਦਾਸ , ਵਾਰਿਸ ਸ਼ਾਹ , ਹਾਸ਼ਮ ਸ਼ਾਹ , ਦਮੋਦਰ ਜਹੇ ਉਚ ਕੋਟੀ ਦੇ ਸ਼ਾਇਰਾਂ ਦਾ ਪ੍ਰਭਾਵ ਲਭਿਆ ਜਾ ਸਕਦਾ ਹੈ । ਵੀਰ ਨਾਇਕ ਪਰੰਪਰਾ ਵਿਚ ਵੀ ਜਿਵੇਂ ਨੇਕੀ ਤੇ ਬਦੀ ਨੂੰ ਚਿਤਰਦੀਆਂ ਦੋ ਵਿਰੋਧੀ ਸ਼ਖਸੀਅਤਾਂ ਉਭਾਰੀਆਂ ਹੁੰਦੀਆਂ ਹਨ ਉਸ ਤਰ੍ਹਾਂ ਏਥੇ ਵੀ ਸ਼ਹੀਦ ਨਾਮਧਾਰੀ ਸਿੰਘਾਂ ਅਤੇ ਰਿਆਸਤ ਮਲੇਰ ਕੋਟਲਾ ਦੇ ਉਸ ਵੇਲੇ ਦੇ ਪ੍ਰਬੰਧਕ , ਡੀ ਸੀ ਲੁਧਿਆਣਾ ਮਿਸਟਰ ਕਾਵਨ ਦੀਆਂ ਵਿਰੋਧੀ ਵਿਚਾਰਧਾਰਾਵਾਂ ਇਸ ਕਿੱਸੇ ਵਿਚ ਛਾਈਆਂ ਰਹਿੰਦੀਆਂ ਹਨ । ਇਕ ਧਿਰ ਬੇਗੈਰਤ ਮਾਫੀ ਮੰਗ ਕੇ ਜੀਵਨ ਜਿਉਣ ਤੇ ਸੰਸਾਰਕ ਸੁਖ ਭੋਗਣ ਦੀ ਨਸੀਹਤ ਕਰਦੀ ਹੈ ਤਾਂ ਦੂਜੇ ਪਾਸੇ ਦੇ ਲੋਕ ਸੰਸਾਰਕ ਪਦਾਰਥਾਂ ਦੇ ਮੋਹ ਭੋਗ ਨਾਲੋਂ ਲੋਕ ਹਿਤ ਤੇ ਕੌਮ ਹਿਤ ਦੇ ਪੈਂਤੜੇ ਤੋਂ ਆਪਾ ਵਾਰਨ ਨੂੰ ਤਿਰਜੀਹ ਦਿੰਦੇ ਹਨ :

ਮੌਤ ਲਾੜੀ ਵਰਨੇ ਨੂੰ ਚੜ੍ਹਿਆ ਤੁਰੰਗ ਬੀਰ,
ਕਾਮ ਤੇ ਵਿਕਾਰ ਵਿਸ਼ੇ ਵਿਚ ਉਹ ਆਨੰਦ ਨਾ ।

ਇਸ ਪ੍ਰਸੰਗ ਤੇ ਪਰਚਲਤ ਨਾਮਧਾਰੀ ਇਤਿਹਾਸ-ਲੇਖਕਾਂ ਸੰਤ ਇੰਦਰ ਸਿੰਘ ਚਕਰਵਰਤੀ , ਸੰਤ ਨਿਧਾਨ ਸਿੰਘ ਆਲਿਮ , ਨਾਹਰ ਸਿੰਘ ਐਮ. ਏ. , ਹਰਨਾਮ ਸਿੰਘ ਬਗਲੀ ਵਾਲਾ ਅਤੇ ਗਿਆਨੀ ਕਾਲਾ ਸਿੰਘ ਨੰਗਲ ਵਾਲਿਆਂ ਤੋਂ ਇਲਾਵਾ ਕਵੀ ਨੇ ਸੰਤ ਬਿਸ਼ਨ ਸਿੰਘ ਹਿਸਟੋਰੀਅਨ ਦੀਆ ਲਿਖਤਾਂ ਦਾ ਵੀ ਇਸਤੇਮਾਲ ਕੀਤਾ ਹੈ । ਮਲੇਰ ਕੋਟਲੇ ਦੇ ਸ਼ਹੀਦਾਂ ਦੇ ਨਾਮ ਠਾਮ ਗੋਤ ਗਰਾਮ ਲੱਭਣ ਲਈ ਕੂਕਾ ਇਤਿਹਾਸ ਬਿਸ਼ਨ ਸਿੰਘ ਹਿਸਟੋਰੀਅਨ ਦਾ ਸਦਾ ਰਿਣੀ ਰਹੇਗਾ। ਅਸੀਂ ਇਸੇ ਹਿਸਟੋਰੀਅਨ ਨੂੰ ਕਵੀ 'ਮ੍ਰਿਗੇਸ਼' ਵਲੋਂ ਸ਼ਰਧਾਂਜਲੀ ਭੇਟ ਕਰਕੇ ਸਾਕਾ ਮਲੇਰ ਕੋਟਲਾ 'ਮ੍ਰਿਗੇਸ਼' ਰਚਿਤ ਤੇ ਆਪਣੀ ਚਰਚਾ ਸਮੇਟ ਰਹੇ ਹਾਂ-

ਪਿੰਡ ਪਿੰਡ ਪੁੱਛ ਪੁੱਛ ਘਰ ਘਰ ਫਿਰ ਫਿਰ ,
ਜੋੜ ਪਰਸੰਗ ਇਕ ਲੜੀ 'ਚ ਪਰੋਏ ਸੀ ।
ਕੰਮ ਕਾਜ ਛੋਡ ਕਰ ਦਿਨ ਰਾਤ ਇਕ ਕਰ ,
ਦੂਰ ਨੇੜੇ ਜਾਇ ਕਰ ਕਠਿ ਕਰੇ ਢੋਏ ਸੀ ।
ਹੋਵੇ ਦਸ਼ਮੇਸ਼ 'ਮ੍ਰਿਗੇਸ਼' ਕਵੀ ਮੁੱਲ ਪਾਵੇ,
ਅੱਖੀਆਂ ਦਾ ਖੋਹਣ ਜਿਹੜੇ ਅੰਨ੍ਹੇ ਅੱਗੇ ਰੋਏ ਸੀ ।
ਦੁਖ ਭੁਖ ਜਰ ਕਰ ਸੁਖ ਨੂੰ ਤਿਆਗ ਕੇ ਤੇ ,
ਸੂਰਮੇ ਬਿਸ਼ਨ ਸਿੰਘ ਅਮੀ ਵਾਕ ਚੋਏ ਸੀ ।

**ਸੁਵਰਨ ਸਿੰਘ ਵਿਰਕ**
ਕਰੀਵਾਲਾ (ਹਰਿਆਣਾ)

## ਫੁੱਟ ਨੋਟ:-

1 । ਗੰਡਾ ਸਿੰਘ, ਡਾ: ਸੰਪਾਦਕ, ਪੰਜਾਬ , ਹਰਬੰਸ ਸਿੰਘ ਡਾ:, ਸਿੰਘ ਸਭਾ ਲਹਿਰ, ਲੁਧਿਆਣਾ , 1962 , ਪੰਨਾਂ -132 2. ਪੰਜਾਬ ਦੇ ਸਿਖਾਂ ਵਲੋਂ ਮਾਨਪੱਤਰ, ਨੈਸ਼ਨਲ ਆਰਕਾਈਵਜ਼, ਦਿਲੀ। (3) ਡਾ: ਜਗਜੀਤ ਸਿੰਘ , ਸਿੰਘ ਸਭਾ ਲਹਿਰ ਅੰਕ,ਮਾਸਕ ਦੁਖ ਨਿਵਾਰਨ, ਤਰਨ ਤਾਰਨ, ਜੁਲਾਈ 1941. (4)ਸ਼ਮਸ਼ੇਰ ਸਿੰਘ ਅਸ਼ੋਕ, ਪੰਜਾਬ ਦੀਆਂ ਲਹਿਰਾਂ, ਅਮ੍ਰਿਤਸਰ। (5)ਫੇਰ ਰਾਮ ਸਿੰਘ ਬੇਦੀ।ਸਭਜੀ ਜਥੇਹੀ ਹੋਈ (ਗਿ:ਗਿਆਨ ਸਿੰਘ,ਪੰਥ ਪ੍ਰਕਾਸ਼,ਉਤ੍ਰਾਰਧ,ਬਿ:60). (6)ਗਾਉਂ ਕੇ ਗਾਉਂ ਮੌਜ਼ਿਆ ਕੇ ਮੌਜ਼ਿਆ ਕੂਕਾ ਹੋ ਗਏ (ਗੁਲਾਮ ਭੀਖ, ਤਵਾਰੀਖ ਵਾਕਰੀ,ਉਰਦੂ ਹਥਲਿਖਤ,ਪਟਿਆਲਾ) 7) ਤਾਲ ਪੱਕਾ ਕਰਵਾਇ ਦੇਹੁ ਤਨਖਾਹਿ ਏਹੁ (ਗਿ: ਗਿਆਨ ਸਿੰਘ,ਪੰਥ ਪ੍ਰਕਾਸ਼,ਉਤ੍ਰਾਰਧ, ੩58)(8) ਡਾ: ਗੰਡਾ ਸਿੰਘ,ਕੂਕਿਆਂ ਦੀ ਵਿਥਿਆ,ਜਸਵੰਤ ਸਿੰਘ ਜਸ,ਬਾਬਾ ਰਾਮ ਸਿੰਘ,ਕਰਤਾਰ ਾਘ, ਸਿਖ ਇਤਿਹਾਸ ਆਦਿ।(9) ਪਖ ਨ ਕਿਸਹੀ ਕਾ ਪੁਨ ਚਹੀਏ ।ਸਾਚ ਸਾਚ ਸਭਹੀ ਕਹਿ ਦਈਏ ਗਿ: ਗਿਆਨ ਸਿੰਘ, ਪੰਥ ਪ੍ਰਕਾਸ਼,ਪੁਰਬਾਰਧ,ਬਿ:2(10)ਕੂਕਿਆਂ ਦੀ ਵਿਥਿਆ, ਬਾਬਾ ਰਾਮ ਾਂਘ,ਆਦਿ (11)ਇਤਿਹਾਸ ਪ੍ਰੇਮੀ, ਭਾਰਤਵਰਸ਼ ਕਾ ਇਤਿਹਾਸ, ਕਾਸ਼ੀ, 1979 ਬਿ:(12) ਕੂਕਿਆਂ ਦੀ ਵਿਥਿਆ, ਸਿਖ ਇਤਿਹਾਸ(ਕਰਤਾਰ ਸਿੰਘ) 13. ਲਾਲਾ ਫਿਰੋਜ਼ਚੰਦ , ਕੁਝ ਚੋਣਵੇਂ ਲੇਖ, ਨਵੀਂ ਦਿਲੀ, 1967, ਸੁਤੰਤਰਤਾ ਸੰਗਰਾਮ ਤੇ ਸੁਦੇਸ਼ੀ ਲਹਿਰ ਦੇ ਮੋਢੀ , ਪੰਨਾਂ 44-45. 14. ਸਨੇਹੀ, ਸਵਰਨ ਸਿੰਘ , ਸ੍ਰੀ ਦਰਬਾਰ ਸਾਹਿਬ ਦੀ ਪਵਿਤਰਤਾ ਲਈ ਬਲੀਦਾਨ, ਮਾਸਕ ਗੁਰਦੁਆਰਾ ਗਜ਼ਟ, ਅਮ੍ਰਿਤਸਰ,ਸਤੰਬਰ 1997.

15. ਡਾ: ਮਦਨਜੀਤ ਕੌਰ , ਗੋਲਡਨ ਟੈਂਪਲ, ਅਮ੍ਰਿਤਸਰ, 1983 (ਅ) ਗੋਲਡਨ ਟੈਂਪਲ, ਪਟਿਆਲਾ, 1999. 16. ਮਾਸਕ ਗੁਰਦੁਆਰਾ ਗਜ਼ਟ, ਅਮ੍ਰਿਤਸਰ , ਜਨਵਰੀ ਤੇ ਸਤੰਬਰ 2002,2003. 17. ਹੂਜ਼ ਹੂ ਆਫ ਇੰਡੀਅਨ ਮਰਟਰਜ਼ , ਭਾਰਤ ਸਰਕਾਰ , ਨਵੀਂ ਦਿਲੀ । 18 . ਕਿਰਪਾਲ ਸਿੰਘ , ਭੂਮਿਕਾ ਪੰਥ ਪ੍ਰਕਾਸ਼ , ਜਿਲਦ ਛੇਵੀਂ , ਅਮ੍ਰਿਤਸਰ,1974 । (19) ਯਹ ਸੁਨਿ ਬਹੁ ਸਰਦਾਰ ਡਰਾਨੇ । ਤਵਾਰੀਖ ਕਾ ਅਰਥ ਨ ਜਾਨੇ। ਸੁਨੀ ਨ ਪਿਖੀ ਹੁਤੀ ਜਿਨਿ ਕਾਇ । ਤਵਾਰੀਖ ਕਿਆ ਹੁਤੀ ਬਲਾਇ । ਬਹੁ ਸਰਦਾਰਨਿ ਭਾਖਯੋ ਐਸੇ । ਤਵਾਰੀਖ ਕਾ ਮੁਹ ਹੈ ਕੈਸੇ ? ਕਿਤਨਕ ਬਡੀਹੋਤ ਹੈ ਕਾਂਕੀ ? ਪਿਖੀ ਨ ਸੁਨੀ ਸ਼ਕਲ ਹਮ ਤਾਂ ਕੀ ।ਮੂਰਤਿ ਤਿਸ ਕੀ ਹਮੈ ਦਿਖਾਵੋ । ਹਮ ਬਨਵਾਇ ਦੇਂਹ ਕਿਸ ਥਾਵੋਂ ।ਸਾਹਿਬ ਸੁਨਿ ਪੁਨ ਭਾਖਯੋ ਹਸ ਯਹ। ਇਤੀਹਾਸ ਕੋ ਤਵਾਰੀਖ ਕਹਿੰ । ( ਗਿ: ਗਿਆਨ ਸਿੰਘ, ਪੰਥ ਪ੍ਰਕਾਸ਼, ਪੂਰਵਾਰਧ, ਬਿ: 2. ) 20. ਹੀਰਾ ਸਿੰਘ ਦਰਦ,(ਸੰਪਾ), ਹਿਸਟੋਰੀਅਨ ਦੀ ਖੋਜ, ਕਰਮ ਸਿੰਘ ਹਿਸਟੋਰੀਅਨ,ਸਿਖ ਇਤਿਹਾਸ, ਪੰਨਾਂ -4 (21) ਉਹੀ , ਪੰਨਾਂ-22. ਸਤ੍ਰ ਸਤ੍ਰ ਕੀ ਸਾਚ ਨ ਕੈ ਹੈ ।ਉਲਟਾ ਹੱਤਕ ਕਰਨ ਹੀ ਚੈਹੈ ।--ਅਪਨੇ ਅਪਨੇ ਮਜਬ ਕਾ ਹਾਲ ਲਖਤਿ ਸਭ ਕੋਇ।ਖਬਰ ਦੂਸਰੇ ਮਜਬ ਕੀ ਨਾਹਿ ਦੂਸਰ ਕੋ ਹੋਇ । (ਪੰਥ ਪ੍ਰਕਾਸ਼,ਪੁਰਬਾਰਧ, ਬਿ:2) (23)ਗੰਡਾ ਸਿੰਘ ਡਾ:, ਕੂਕਿਆਂ ਦੀ ਵਿਥਿਆ,ਪੰਜਾਬ-ਭਾ:ਜੋਧ ਸਿੰਘ ਅਭਿਨੰਦਨ ਗ੍ਰੰਥ । (ਅ)ਜਸਵੰਤ ਸਿੰਘ ਜਸ, ਬਾਬਾ ਰਾਮ ਸਿੰਘ ਆਦਿ । 24. ਵਿਸਤੀਰਤ ਗਿਆਨ ਲਈ ਦੇਖੋ ਅਮਰ ਭਾਰਤੀ ਰਚਿਤ, ਸਿਖ ਇਤਿਹਾਸ ਤੇ ਕੂਕੇ , ਨਵੀਂ ਦਿਲੀ, ਤਰਨ ਸਿੰਘ ਵਹਿਮੀ , ਸਚਹੁ ਓਰੇ ਸਭ ਕੋ ਆਦਿ । 25 . ਪੰਡਤ ਸੁੰਦਰਲਾਲ, ਭਾਰਤ ਮੇਂ ਅੰਗ੍ਰੇਜ਼ੀ ਰਾਜ, ਦਿਲੀ, 1982,ਪੰਨਾਂ-844 (26) ਪੰਜਾਬ ਸਰਕਾਰ ਸਕੱਤਰ ਵਲੋਂ ਹਿੰਦ ਸਰਕਾਰ ਦੇ ਸਕੱਤਰ ਨੂੰ ਚਿਠੀ, 18. 1. 1872 (27) ਉਹੀ,21 ਜਨਵਰੀ 1872. (28) ਉਹੀ, 22. 1. 1872. (29) ਜਨਰਲ ਹੈਵਲਾਕ ਦੇ ਦਸਤੇ ਦਾ ਫੌਜੀ, ਫ੍ਰੈਂਡ ਆਫ ਇੰਡੀਆ, ਕਲਕਤਾ 8.2.1972 (30)ਕਾਵਨ ਦੀ ਰਿਪੋਰਟ , ਮਿਤੀ 17. 1. 1872. (31)

ਰਾਜ ਬਬਰ ਦਾ ਬਿਆਨ, ਟ੍ਰਿਬਿਊਨ ,ਚੰਡੀਗੜ੍ਹ ,21. 2. 02 (32) ਨਿਧਾਨ ਸਿੰਘ ਆਲਮ,
ਪਲਟਾਊ ਸਤਿਗੁਰੂ , ਦਿੱਲੀ, 1948 (33). ਕਾਹਲਾ ਸਿੰਘ ਨਾਮਧਾਰੀ, ਸ਼ਹੀਦ ਬਿਲਾਸ (3
ਹਰਨਾਮ ਸਿੰਘ ਬਗਲੀ, ਸੰਤ ਖਾਲਸਾ। (35) ਸੰਪੂਰਨ ਸਿੰਘ,ਕੂਕਾ ਇਤਿਹਾਸ,ਬਰਨਾਲਾ,1972
36. ਗਿ: ਹੀਰਾ ਸਿੰਘ ਦਰਦ,ਸੰਪਾ:,ਹਿਸਟੋਰੀਅਨ ਦੀ ਖੋਜ, ਅਮ੍ਰਿਤਸਰ, 1964,ਪੰਨਾਂ 2 (37)ਮੈਕਾ
,ਸਿਖ ਰਿਲੀਜਨ,ਲੰਡਨ,1909,ਪੰਨਾਂ-381 38 ਨਾਹਰ ਸਿੰਘ, ਨਾਮਧਾਰੀ ਇਤਿਹਾਸ, ਦਿਲੀ, ਪੰ
387 (39) ਡਿਪਟੀ ਇਨਸਪੈਕਟਰ ਜਨਰਲ , ਪੰਜਾਬ ਪੁਲਸ ਦਾ ਯਾਦ ਪੱਤਰ, ਮਿਤੀ 6. 8. 18
(40) ਇਨਾਇਤ ਅਲੀ ਖਾਂ, ਡਿਸਕ੍ਰਿਪਟਿਵ ਕੋਟਲਾ ਅਫਗਾਨਜ਼ (41) ਨਾਹਰ ਸਿੰਘ, ਨਾਮਧ
ਇਤਿਹਾਸ, ਦਿੱਨੀ, ਪੰਨਾ 399 (42) ਕਾਵਨ ਦੀ ਕਮਿਸ਼ਨਰ ਵੱਲ ਚਿੱਠੀ 17-1-1972 (4
ਡਿਪਟੀ ਕਮਿਸ਼ਨਰ ਵਲੋਂ ਪੰਜਾਬ ਸਕੱਤਰ ਵੱਲ ਤਾਰ ਮਿਤੀ 16-1-1872 (44) ਭਾ. ਸੰਤੋਖ ਸਿੰ
ਸਤਿਗੁਰੂ ਬਿਲਾਸ ਪੰਨਾ 416 (45) ਜ਼ਮੀਮਾ , ਸਤਿਜੁਗ ,ਸ੍ਰੀ ਜੀਵਨ ਨਗਰ, 25 ਪੋਹ 20
(46)ਹਿੰਦੂ ਪੈਟਰੀਆਟ ,29 ਜਨਵਰੀ 1872 (47) ਈ.ਐਚ. ਪਾਸਕੇ ਵਲੋਂ ਕਾਰਜਸਾਧਕ ਸਕੱ
ਪੰਜਾਬ ਨੂੰ ਪੱਤਰ ਮਿਤੀ 29 ਜਨਵਰੀ 1872 (48)ਡਿਪਟੀ ਕਮਿਸ਼ਨਰ ਲੁਧਿਆਣਾ ਵਲੋਂ ਕਮਿਸ਼
ਅੰਬਾਲਾ ਵਲ, 17. 1. 1872 (49) ਡਿਪਟੀ ਕਮਿਸ਼ਨਰ ਵਲੋਂ ਸਕਤਰ ਪੰਜਾਬ ਵਲ ਤਾਰ,16.
. 1872 (50). ਲੇਪਿਲ ਗ੍ਰਿਫਨ ਸਕੱਤਰ ਪੰਜਾਬ ਵਲੋਂ ਗ੍ਰਹਿ ਸਕੱਤਰ ਹਿੰਦ ਵਲ , ਮਿਤੀ 16.
. 1872 (51). ਕਮਿਸ਼ਨਰ ਅੰਬਾਲਾ ਦਾ ਯਾਦ ਪੱਤਰ,ਮਿਤੀ 6. 2. 1872 (52) ਪਾਇਊਨੀਅ
4 ਮਈ 1872 (53) ਦਿਲੀ ਗਜ਼ਟ,15 ਮਾਰਚ 1872 (54) ਸਵਰਨ ਸਿੰਘ ਸਨੇਹੀ , ਕੂਕਿ
ਸਬੰਧੀ ਸਰਕਾਰੀ ਲਿਖਤਾਂ ਵਿਚ ਪ੍ਰਸਪਰ ਵਿਰੋਧ,ਸਤਿਜੁਗ,ਫਗਣ 2048 (55). ਸੀ. ਐਮ. ਰਿਵ
ਵਲੋਂ ਕਮਿਸ਼ਨਰ ਫੋਰਸਿਥ ਵਲ, 14. 2. 1872 (56) ਕਮਿਸ਼ਨਰ ਫੋਰਸਿਥ ਵਲੋਂ ਸੀ. ਐਮ. ਰਿਵ
ਵਲ, 15. 2. 1872 (57) ਭਾ : ਸੰਤੋਖ ਸਿੰਘ , ਸਤਿਗੁਰੂ ਬਿਲਾਸ (ਹਥਲਿਖਤ),ਪੰਨਾਂ-4
(58) ਕਾਵਨ ਵਲੋਂ ਕਮਿਸ਼ਨਰ ਫੋਰਸਿਥ ਵਲ 16 ਤੇ 17 ਜਨਵਰੀ ਨੂੰ ਲਿਖੀਆਂ ਚਿਠੀਆਂ ਤੋਂ ਗਿ
ਸਪਸ਼ਟ ਹੈ । (59) ਯਾਦ ਪੱਤਰ , ਜੁਡੀਸ਼ਲ ਸ਼ਾਖਾ ,ਜੂਨ 1872,ਨੈਸ਼ਨਲ ਆਰਕਾਈਵਜ਼, ਦਿਲੀ
(60). ਭਾ: ਸੰਤੋਖ ਸਿੰਘ, ਸਤਿਗੁਰੂ ਬਿਲਾਸ, ਪੰਨਾਂ-419 (61) ਸਵਰਨ ਸਿੰਘ ਸਨੇਹੀ, ਸਾਕਾ ਮ
ਲਕੋਟਲਾ ਦੇ ਚਸ਼ਮਦੀਦ ਗਵਾਹ, ਪੰਜਾਬੀ ਟ੍ਰਿਬਿਊਨ ਚੰਡੀਗੜ੍ਹ , 16. 1. 2001 (62) ਸਨੇ
ਫੋਰਜਰੀ ਇਨ ਬੁਚੜ ਮਰਡਰ ਕੇਸ ਅਮ੍ਰਿਤਸਰ,ਪੰਜਾਬ ਇਤਿਹਾਸ ਕਾਨਫਰੰਸ , 18ਵੇਂ ਸਮਾਗਮ
ਕਾਰਵਾਈ। (63) ਮੇਜਰ ਪਰਕਿਨਜ਼ ਦੀ ਰਿਪੋਰਟ , 17 ਜਨਵਰੀ 1872 (64) ਡਿਪਟੀ ਕਮਿਸ਼
ਲੁਧਿਆਣਾ ਵਲੋਂ ਕਮਿਸ਼ਨਰ ਅੰਬਾਲਾ ਵਲ , 17. 2. 1872 (65) ਗਿ. ਗਿਆਨ ਸਿੰਘ,
ਪ੍ਰਕਾਸ਼, ਪਟਿਆਲਾ, 1970 ਪੰਨਾ 518 (66) ਇਕ ਇਤਿਹਾਸ ਪ੍ਰੇਮੀ, ਭਾਰਤ ਵਰਸ਼ਕਾ ਇਤਿਹਾ
ਕਾਸ਼ੀ, 1979 ਬਿ: (67). ਇੰਦਰ ਸਿੰਘ ਚਕ੍ਰਵਰਤੀ, ਅਤ਼ਬੰਗੀ, ਲੁਧਿਆਣਾ । (68) ਰਿਕਾ
ਉਪਦੇਸ਼ , ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ । (69) ਸੁਰਿੰਦਰ ਸਿੰਘ ਨਰੂਲਾ, ਪਿਉ ਪੁਤਰ ।(7
ਕਾਵਨ ਵਲੋਂ ਕਮਿਸ਼ਨਰ ਅੰਬਾਲਾ ਵਲ , 17 ਜਨਵਰੀ 1872 (71) ਬਿਸ਼ਨ ਸਿੰਘ ਹਿਸਟੋਰੀਅ
ਸਤਿਜੁਗ , ਜੇਠ 2013 ਬਿ: (72) ਉਹੀ , ਅਣਖੀ ਮਸਤਾਨੇ, 2029 ਬਿ:,105 (7
ਕਾਵਨ ਵਲੋਂ ਕਮਿਸ਼ਨਰ ਵਲ , 17. 1. 1872. (74) ਹਰਨਾਮ ਸਿੰਘ ਬਗਲੀ,ਸੰਤ ਖਾਲਸਾ,ਭੈ
ਸਾਹਿਬ,ਪੰਨਾਂ37. (75) ਲਾਰਡ ਮੇਓ ਪੇਪਰਜ਼, ਕੈਂਬ੍ਰਿਜ ਯੂਨੀਵਰਸਿਟੀ । (76) ਨਿਧਾਨ ਸਿੰ
ਆਲਿਮ, ਜੁਗ ਪਲਟਾਊ ਸਤਿਗੁਰੂ, ਪੰਨਾ-176 (77) ਨਾਹਰ ਸਿੰਘ,ਗੁਰੂ ਰਾਮ ਸਿੰਘ ਐਂਡ ਕੂ
ਡਾਕੂਮੈਂਟਸ,ਜਿਲਦ ਦੂਜੀ ।(78) ਇੰਦਰ ਸਿੰਘ ਚਕ੍ਰਵਰਤੀ, ਭੂਮਿਕਾ, ਪੈਂਤੀਸ ਅੱਖਰੀ ਬਾਬਾ ਕਾਹ

ਸਿੰਘ, ਭੈਣੀ ਸਾਹਿਬ, 1985 ਬਿਕ੍ਰਮੀ , ਪੰਨਾਂ-ਹ,ਕ । (79) ਫਰੈਂਡ ਆਫ ਇੰਡਆ, ਕਲਕਤਾ,8ਫਰਵਰੀ 1872 (80) ਅਮ੍ਰਿਤ ਬਾਜ਼ਾਰ ਪਤ੍ਰਕਾ,ਕਲਕਤਾ, 31 ਅਕਤੂਬਰ 1872 (81) ਉਹੀ, 28 ਨਵੰਬਰ 1872 (82) ਹਿੰਦੂ ਪੈਟਰੀਆਟ, 25 ਨਵੰਬਰ 1872 (83) ਚਕ੍ਰਵਰਤੀ ,ਸਤਿਜੁਗ,ਬਸੰਤ ਅੰਕ 1986ਬਿ:,ਪੰਨਾਂ-74-76 (84) . ਨਾਹਰ ਸਿੰਘ, ਗੁਰੂ ਰਾਮ ਸਿੰਘ ਐਂਡ ਕੂਕਾ ਡਾਕੂਮੈਂਟਸ, ਜਿਲਦ ਤੀਜੀ । (85). ਸਵਰਨ ਸਿੰਘ ਸਨੇਹੀ, ਫੋਰਜਰੀ ਇਨ ਬੁਚੜ ਮਰਡਰ ਕੇਸ , ਪੰਜਾਬ ਇਤਿਹਾਸ ਕਾਨਫਰੰਸ, 18ਵੇਂ ਸਮਾਗਮ ਦੀ ਕਾਰਵਾਈ । (86) ਸਵਰਨ ਸਿੰਘ ਵਿਰਕ , ਭਾਈ ਨਿਰੰਜਨ ਸਿੰਘ 'ਮ੍ਰਿਗੇਸ਼',ਕਰੀਵਾਲਾ ,2002. (87). ਸਵਰਨ ਸਿੰਘ ਸਨੇਹੀ, ਭੱਜੇ ਜਾਣ ਫਰੰਗੀ, ਰੋਜ਼ਾਨਾ ਪੰਜਾਬੀ ਟ੍ਰਿਬਿਊਨ,ਚੰਡੀਗੜ੍ਹ,15. 8. 1994. (88) "ਕੁਝ ਚਿਰ ਪਿਛੋਂ ਸ਼ੇਰ ਪੁਰ ਦਾ ਥਾਣੇਦਾਰ ਉਤਮ ਸਿੰਘ ਨਾਮਧਾਰੀ ਲਿਬਾਸ ਵਿਚ ਉਨ੍ਹਾਂ ਕੋਲ ਆਇਆ ਤੇ ਬੜੀ ਅਧੀਨਗੀ ਨਾਲ ਲੰਗਰ ਵਾਸਤੇ ਅਰਜ਼ ਕੀਤੀ.. " ਨਿਧਾਨ ਸਿੰਘ ਆਲਿਮ, ਜੁਗ ਪਲਟਾਊ ਸਤਿਗੁਰੂ , ਦਿਲੀ,1947, ਪੰਨਾਂ-176. (89) ਬਾਬਾ ਕਾਹਲਾ ਸਿੰਘ: ਕਿਰਪਾ ਓਸ ਕੀਤੀ ਦਿਤਾ ਵਰ ਮੈਨੂੰ, ਕਿਰਤ ਕਰਨਾ ਠਠਿਆਰ ਹੈ ਕਾਮ ਮੇਰਾ ।(ਸ਼ਹੀਦ ਬਿਲਾਸ, ਪੰਨਾਂ-47)(90) ਪਿਆਰ ਸਿੰਘ, ਪੰਜਾਬੀ ਕਵਿਤਾ -ਪ੍ਰੰਪਰਾ ਤੇ ਵਿਕਾਸ,ਲੁਧਿਆਣਾ,ਪੰਨਾਂ-14 (91) ਜੁਗਿੰਦਰ ਸਿੰਘ,ਪਿੰਗਲ ਤੇ ਅਰੂਜ਼,ਲੁਧਿਆਣਾ,ਪੰਨਾਂ-301 (92) ਡਾ. ਚੰਦਾ ਸਿੰਘ ਰਚਿਤ ਬਾਰਾਮਾਂਹਾਂ (ਅ) ਸੰਤ ਹਰਨਾਮ ਸਿੰਘ ਬਗਲੀ ਰਚਿਤ ਸੰਤ ਖਾਲਸਾ (ੲ) ਅਵਤਾਰ ਸਿੰਘ ਆਜਾਦ ਰਚਿਤ ਸ਼ਹੀਦੀ ਪ੍ਰਵਾਨੇ ਆਦਿ। (93.) ਰਾਵਲ ਸਾਵਲ.ਪੰਜਾਬੀ ਛੰਦ ਅਲੰਕਾਰ, ਗੁਜਰਾਂਵਾਲਾ, 1935 (94) ਹੈਂ ਗੁਣ ਔਗੁਣ ਸਭ ਵਿਖੇ, ਇਨ ਬਿਨ ਜੰਤ ਨ ਕੋਇ । ਸੀਤਲ ਸੁਗੰਧ ਸੁੰਦਰ ਕਮਲ ਪਰ ਕੰਟਕ ਭੀ ਹੋਇ । (ਹਰਦਿਆਲ,ਸਾਰੁਕਤਾਵਲੀ) (95). ਪ੍ਰਿੰਸੀਪਲ ਤੇਜਾ ਸਿੰਘ, ਪੰਜਾਬੀ ਕਿਵੇਂ ਲਿਖੀਏ, ਜਲੰਧਰ,1957,ਪੰਨਾਂ-28-29. (96) ਅਹਿਮਦਯਾਰ, ਹੀਰ । (97). ਟੀ. ਐਸ. ਇਲੀਅਟ, ਕਵਿਤਾ ਦਾ ਸੰਗੀਤ,ਆਲੋਚਨਾ,ਲੁਧਿਆਣਾ, ਜਨਵਰੀ 1962,ਪੰਨਾਂ-10 (98) ਸ੍ਰੀ ਦਸਮ ਗ੍ਰੰਥ , ਚਰਿਤ੍ਰੋਪਖਯਾਨ । (99) ਉਹੀ,ਰਾਮਾਵਤਾਰ ।

ਤੌ[1] ਉਪਮਾ ਕਵਿ ਕੌਨ ਕਥੈ , ਸਮ੍ਰੱਥ ਨ ਹੌ ਜਸ ਗਾਵਨ ਕੌ ।
ਜਸ ਕੇ ਸਦ ਕੇ ਸੁਤ ਤੇਜ ਅਪਾਰ ਹੈ [2], ਮਹਿਕ ਖਿੰਡੀ ਜਿਮ ਬਾਵਨ [3] ਕੌ ।
ਮਹਿਕ ਖਿੰਡੀ ਬਨ ਟਹਿਕ ਉਠੇ ਜਨ,ਛੂਟ ਗਯੋ ਮਨ ਧਾਵਨ ਕੌ [4] ।
ਸੁਕ ਗਯੋ ਭਵ ਕੋ ਸਭ ਸਾਗਰ[5],ਦਰਸ ਕੀਯੋ ਪਦ ਪਾਵਨ ਕੌ ।
ਆਦਿ ਜੁਗਾਦਿ [6] ਇਹੀ ਅਵਤਾਰ,ਉਧਾਰ ਸਿਲਾ ਸਿਲ ਤਾਰਨ ਕੋ ।[7]
ਰਚ ਕੌਤਕ ਗ੍ਰਿਹਿ ਜਸ[8] ਸੁਤ ਬਨ ਆਵਤ, ਭੇਦ ਨ ਮੂਲ ਗਵਾਰਨ ਕੌ ।[9]
ਆਪ ਬੰਧਾਵਨ ਖੇਲ ਰਚੀ , ਹਰ ਬੰਦ ਖਲਾਸ ਨਿਵਾਰਨ ਕੌ ।
ਮ੍ਰਗੇਸ਼' ਕਵੀ ਲੈ ਅਨੰਤ ਕਲਾ ,[10] ਆਇ ਠਾਕੁਰ ਪਤਿਤ ਉਧਾਰਨ ਕੌ ।
ਅਉਖਧ ਨਾਮ ਦੀਓ ਨਰ ਬਾਮ ਕੌ [11], ਬਿਆਧ ਤਮਾਮ[12] ਮਿਟੀ ਤਨ ਕੇਰੀ ।
ਨਾਮ ਪ੍ਰਕਾਸ਼ ਕੀਓ ਘਟ ਮੈ , ਸਭ ਸ਼ਾਂਤਿ ਭਈ ਅਗਿਆਨ ਅੰਧੇਰੀ ।
ਅੰਮ੍ਰਿਤ ਚਾਖ ਭਏ ਵਿਸਮਾਦ , ਸੁਧਾ ਹਰਿ ਰਾਮ [13] ਕੀ ਮੂਰਤ ਹੇਰੀ ।[14]
ਪਾਰਸ ਲੋਹ ਕਰੇ ਜਿਉਂ ਕੰਚਨ [15], ਕਰਮ ਕਰੋਰ [16] ਕਟੇ ਬਿਨ ਦੇਰੀ ।
ਰਾਮ ਮ੍ਰਿਗੇਸ਼ [17] ਕਾ ਸੁਨ ਉਪਦੇਸ਼ , ਕਲੇਸ਼ ਟਰੇ ਭਵ ਸਾਗਰ ਤਾਰੇ ।
ਕੋਟ ਕਲੰਕ ਜਰੇ ਸਮ ਲੰਕ ਕੇ [18], ਪੰਕ [19] ਸੇ ਕਾਢ ਅਸਾਧ ਸੁਧਾਰੇ ।
ਤਾਰਨ ਕਉ ਨਰ ਨਾਰ ਨਿਸਾਚਰ [20], ਭਰਮ ਨਿਵਾਰਨ ਕਉ ਉਜਿਆਰੇ ।
ਜਾਨਕੀ ਤਾਤ [21] ਜਿਉਂ ਨਰਕ ਨਿਵਾਰ , ਤਿਉ ਪਤਿਤ ਅਸੰਖ ਜਲੰਤ ਉਧਾਰੇ।

## ਕਬਿੱਤ

ਕੋਊ ਦੇਵੀ ਦੇਵ ਔ ਮਹੇਸ਼ ਕਾ ਰਟਨ ਕਰੇ , ਕ੍ਰਿਸ਼ਨ ਬਿਸ਼ਨ ਦਾ ਧਿਆਨ ਕੋਊ ਲਾਂਵਦਾ ।
ਪਰੇ ਜਬ ਭੀਰ ਰਘੁਬੀਰ ਕੋ ਚਿਤਾਰਤ ਹੈਂ , ਕਾਰਜ ਕੇ ਆਦਿ ਗਨੇਸ਼[22] ਕੋ ਮਨਾਂਵਦਾ ।
ਕਾਹੂੰ ਸੋ ਨਾ ਕਾਮ ਮੇਰਾ ਛੋਡਿਆ ਤਮਾਮ ਝੇਰਾ, ਰਾਮ ਮ੍ਰਿਗੇਸ਼ ਦਾ ਬਸ਼ੇਸ਼ ਜਸ ਗਾਂਵਦਾ ।
ਸਾਰੰਗ [23] ਔ ਸਿੱਪ ਜਿਉਂ ਸਵਾਂਤ ਕਾ ਧਿਆਨ ਨਿਤ[24] , ਚੀਨੀ ਅਸਵਾਰ ਤੇਰੀ ਵਾਟ ਨੂੰ ਤਕਾਂਵਦਾ

ਆਵੀਂ ਫੇਰ ਪਾਵੀਂ ਗ੍ਰਾਹ[25] ਕਾਮ ਕ੍ਰੋਧ ਲੋਭ ਮੋਹ , ਗਜ[26] ਮੈ ਲਾਚਾਰ ਨਾਥ ਪਤਿਤ ਉਧਾਰਨਾ।
ਅਜਾਮਲ[27] ਜਾਣ ਕੇ ਪਤਿਤ ਉਪਦੇਸ਼ ਕਰ , ਕਾਮ ਰੂਪੀ ਕੀਚ[28] ਫਸੀ ਗਨਕਾ ਨੂੰ ਤਾਰਨਾ ।
ਰਿਖੀ ਦੇ ਸ੍ਰਾਪ ਸਿਲਾ ਹੋਈ ਰਘੂ ਗਤੀ ਕਰ[29], ਔਗੁਣ ਵਿਸਾਰ ਵਾਂਙ ਬਧਕ[30] ਉਬਾਰਨਾ ।
ਦਰੁਪਦ ਦੁਲਾਰੀ[31] ਜਾਂ ਪੁਕਾਰੀ ਆਇਉਂ ਕੂਕ ਸੁਣ , ਦੁਖੀ ਪਰਹਿਲਾਦ[32] ਨਰ ਸਿੰਘ ਰੂਪ ਧਾਰਨਾ ।

# ਮਿਰਜ਼ਾ

ਮੈਂ ਆਇਆ ਸ਼ਰਣ ਤਕ ਓਸਦੀ , ਜਿਹਨੂੰ ਕਹਿਣ ਰਾਮ ਮ੍ਰਿਗੇਸ਼ ।
ਬਿਨ ਓਸਦੇ ਦੂਸਰ ਕੋ ਨਹੀਂ , ਬੇਦ ਗ੍ਰੰਥ ਗੁਰ ਏਕ ।

## ਬੈਂਤ

ਕਰਾਂ ਬੇਨਤੀ ਜੋੜ ਕੇ ਹਥ ਦੋਵੇਂ, ਚੀਨੀ ਵਾਲਿਆ ਤੇਰੇ ਦਰਬਾਰ ਅੰਦਰ ।
ਕਰਨੀ ਮੇਹਰ ਦੀ ਨਿਗ੍ਹਾ ਗਰੀਬ ਉਤੇ , ਗੁਨਾਹਗਾਰ ਆਇਆ ਆਸ ਧਾਰ ਅੰਦਰ[13] ।
ਬਖਸ਼ੀਂ ਦਿਲ ਦਰਿਆਉ ਦਾ ਬਹਿਰ ਵਡਾ , ਪਵੇ ਸੂਰਜੋਂ ਵਧ ਚਮਕਾਰ ਅੰਦਰ ।
ਰੰਗਾਂਰੰਗ[14] ਦੇ ਬੰਦ ਤ੍ਰਿਫਾਲ ਦੇਵਾਂ , ਫੁੱਲ ਸੋਭਦੇ ਜਿਵੇਂ ਗੁਲਜ਼ਾਰ ਅੰਦਰ ।
ਕਤਰਾ ਇਕ ਅਕ ਛੀਰ[15] ਦਾ ਬਖਸ਼ ਮੈਨੂੰ , ਸੋਨਾਂ ਤਾਂਬਿਉਂ ਕਰਾਂ ਪਲਕਾਰ ਅੰਦਰ ।
ਬੂੰਦ ਸਿੱਪ ਸਵਾਂਤ ਉਡੀਕ ਰਿਹਾ, ਦਾਤਾ ਥੋੜ੍ਹ ਕੀ ਤੇਰੇ ਭੰਡਾਰ ਅੰਦਰ ।
ਸੁਣਕੇ ਗਊ ਗਰੀਬ ਤੇ ਅੱਤ ਹੁੰਦੀ , ਸ਼ਹਿਰ ਕੋਟਲੇ ਸਰੇ ਬਾਜ਼ਾਰ ਅੰਦਰ ।[16]
ਖੂਨ ਖਾਲਸੇ ਦਾ ਜੋਸ਼ ਮਾਰ ਆਇਆ , ਚੜ੍ਹੇ ਚਿਤਰੇ ਸ਼ੌਕ ਸ਼ਿਕਾਰ ਅੰਦਰ ।

*

ਸ਼ਾਇਰ ਨਹੀਂ ਇਹ ਸ਼ਾਇਰੀ ਕਰਨ ਜੋਗਾ,ਸ਼ਾਇਰਾਂ ਵਾਲੜੀ ਰੂਹ ਵਿਚ ਰਾਸ[17] ਨਾਹੀਂ ।
ਨਹੀਂ ਸ਼ਾਇਰਾਂ ਜੇਡ ਦਿਮਾਗ ਮੇਰਾ , ਹੋਇਆ ਰੂਹ ਦੇ ਵਿਚ ਪ੍ਰਕਾਸ਼ ਨਾਹੀਂ ।
ਵਿਚ ਕਾਮ ਕ੍ਰੋਧ ਗਲਤਾਨ ਰਹਿੰਦਾ , ਲੋਭ ਲਾਲਚੋਂ ਹੋਇਆ ਉਦਾਸ ਨਾਹੀਂ ।
ਨਾ ਮੈ ਸਹਿਜ ਵਿਰਾਗ ਵਿਚਾਰਧਾਰੀ [18] ਚੰਗੇ ਗੁਣਾਂ ਵਿਚੋਂ ਹੋਇਆ ਪਾਸ ਨਾਹੀਂ ।
ਹਾਥੀ ਮਸਤਿਆ ਵਿਚ ਹੰਕਾਰ ਮੇਰੇ , ਦਿਲੋਂ ਕਢਿਆ ਕਰ ਕਿਆਸ ਨਾਹੀਂ ।
ਔਗੁਣ ਫੋਲਦਾ ਗੰਦ ਜਿਉਂ ਕਾਗ ਫੋਲੇ.[19] ਕਾਇਮ ਦਿਸਦੇ ਹੋਸ਼ ਹਵਾਸ ਨਾਹੀਂ
ਚੰਗੇ ਦਿਲਾਂ ਅੰਦਰ ਸਤਿਗੁਰ ਵਾਸ ਕਰਦਾ , ਖੋਟੇ ਦਿਲਾਂ ਦਾ ਕਰੇ ਵਿਸਵਾਸ ਨਾਹੀਂ ।
ਭੇਖ ਬਾਹਰਲਾ ਦੇਖ ਨਾ ਭੁੱਲ ਜਾਇਓ, ਕੀਤਾ ਸ਼ੁਧ ਮੈ ਨਾਮ ਅਭਿਆਸ ਨਾਹੀਂ ।
ਮੇਰੀ ਛੋਹ ਕਮੀਨਤਾ ਕਰੇ ਹਰ ਦਿਲ[20] , ਵਾਂਙ ਮਸਿਆ ਰਾਤ ਅੰਧਿਆਰੀਆਂ ਮੈਂ ।
ਭਰੀ ਔਗੁਣਾਂ ਵਿਚ ਦਲੀਲ ਰਹਿੰਦੀ, ਹੰਸਾਂ ਨਾਲ ਲਾਵਾਂ ਕਿਵੇਂ ਤਾਰੀਆਂ ਮੈਂ ?

## ਮਲੇਰਕੋਟਲੇ ਤੇ ਚੜ੍ਹਾਈ ਦਾ ਮੁਢਲਾ ਕਾਰਨ :

ਮਲੇਰਕੋਟਲੇ ਦੇ ਸਾਕੇ ਬਾਬਤ ਜੋ ਕਾਰਨ ਹੈ , ਸੁਣੀਏ ਸੁਰਤ ਜੋੜ ਮਨ ਨੂੰ ਟਿਕਾਇ ਕੇ ।
ਅੰਮ੍ਰਿਤਸਰ , ਰਾਇਕੋਟ ਦੀ ਵਧੀਕੀਆਂ ਤੋਂ[41], ਮੌਤ,ਕਾਲੇ ਪਾਣੀ ਸਜ਼ਾ ਸੁਣ ਜੋਸ਼ ਖਾਇਕੇ ।
ਮੁਰਿੰਡਾ ਗਊਬਧ[42] ਦੋਸ਼ ਰੋਕ ਤੋਂ ਸਜ਼ਾ ਦਿਤੀ , ਬੇਇਨਸਾਫ ਤਕ ਰੋਸ ਨੂੰ ਵਧਾਇਕੇ ।
ਸੂਬਾ ਗਿਆਨੀ ਸਿੰਘ ਤੇ ਰਤਨ ਸਿੰਘ ਨਾਈਵਾਲਾ [43], ਬਿਨਾਂ ਦੋਸ਼ ਲੁਧਿਆਣੇ ਜੇਲ੍ਹ ਲਟਕਾਇਕੇ ।

ਜੰਗਲਾਂ 'ਚੋਂ ਘੇਰ ਰਾਮਗਊਆਂ ਵਿਚ ਕੋਟਲੇ ਦੇ, ਕੀਤੀਆਂ ਕਤਲ ਇਨਸਾਫ ਨੂੰ ਭੁਲਾਇਕੇ।
ਸ਼ਾਂਤੀ ਦੇ ਪੁਜਾਰੀਆਂ ਨੂੰ ਚੁਣ ਚੁਣ ਮਾਰ ਦਿਤਾ , ਜ਼ੋਰਾਵਰਾਂ ਸੌ ਸੱਤਾਂ ਵੀਹਾਂ ਦਾ ਬਨਾਇਕੇ ।[44]
ਕੋਟਲੇ ਦੇ ਹਿੰਦੂਆਂ ਲਾਚਾਰ ਹੋ ਪੁਕਾਰ ਕੀਤੀ[45] , ਸੁਣੀ ਹੀਰਾ ਸਿੰਘ ਸਕਰੌਂਦੀ ਵਾਲੇ ਆਇਕੇ ।
ਗੁਰਮੁਖ ਸਿੰਘ ਫਰਵਾਹੀ ਵਾਲੇ ਖਾਲਸੇ ਦੇ [46], ਰੂਬਰੂ ਕਤਲ ਕੀਤਾ ਬੈਲ ਨੂੰ ਖੜ੍ਹਾਇਕੇ ।
ਅੱਤ ਦਾ ਤੇ ਰੱਬ ਦਾ ਹੈ ਵੈਰ ਮ੍ਰਿਗੇਸ਼ ਕਵਿ[7] , ਰਹੇ ਨਾ ਅੰਧੇਰ ਚੰਨ ਚੜ੍ਹੇ ਸਮਾਂ ਪਾਇਕੇ।
ਅਦਲ ਛੱਡ ਗਰੀਬਾਂ ਦੀ ਰੱਤ ਚੂਸਨ , ਹੁਕਮਰਾਨ ਮਸਤਾਨ ਗੁਮਾਨ ਦੇ ਵਿਚ ।
ਚੋਰੂ ਚਰ ਜ਼ਮੀਨ [47] ਦੀ ਤਮ੍ਹਾ ਬਦਲੇ , ਸਦਾ ਹੋਂਵਦੇ ਜੰਗ ਮੈਦਾਨ ਦੇ ਵਿਚ ।
ਵਾਂਗਰ ਜੋਕ ਦੇ ਲਹੂ ਨਿਚੋੜ ਲੈਂਦੇ , ਵਿਰਲੇ ਹੋਣ ਜੋ ਕਾਇਮ ਈਮਾਨ ਦੇ ਵਿਚ ।
ਮੁਢੋਂ ਅੱਤ ਤੇ ਰੱਬ ਦਾ ਵੈਰ ਹੁੰਦਾ , ਇਹ ਮਿਸਲ ਮਸ਼ਹੂਰ ਜਹਾਨ ਦੇ ਵਿਚ ।

•

ਸਦਾ ਨਹੀਂ ਹਕੂਮਤਾਂ ਵਿਚ ਦੁਨੀਆਂ , ਛੱਡ ਜਾਵਣੇ ਭਰੇ ਭੰਡਾਰ ਏਥੇ ।
ਕਰ ਕਰ ਜ਼ੁਲਮ ਕੀਤੇ 'ਕੱਠੇ ਗੰਜ ਜਿਨ੍ਹਾਂ [48] , ਦੱਬੇ ਰਹਿਣਗੇ ਜ਼ਰ[49] ਜਵਾਹਰ[50] ਏਥੇ।
ਜ਼ੋਰ ਜ਼ੁਲਮ ਦੇ ਬੀਜ ਨੂੰ ਮੇਟਣੇ ਲਈ , ਨਹੀਂ ਰੱਖਣਾ ਜ਼ਰਾ ਉਧਾਰ ਏਥੇ ।
ਕਮਰ ਕੱਸ 'ਮ੍ਰਿਗੇਸ਼' ਤਿਆਰ ਬੈਠਾ , ਚੀਨੀ ਨਾਥ ਹੋਸੀ ਮਦਦਗਾਰ ਏਥੇ ।
ਬੁਚੜ ਕੌਮ ਤੇ ਦੇਸ਼ ਧਰੋਹੀਆਂ ਦਾ , ਜੱਗ ਨਾਮ ਨਿਸ਼ਾਨ ਨਹੀਂ ਰਹਿਣ ਦੇਣਾ ।
ਗਦਾ ਹੱਥ ਫੜ ਕੇ ਭੀਮ ਸੈਨ ਵਾਲੀ , ਜ਼ੋਰ ਜ਼ੁਲਮ ਦਾ ਖੁਰਾ[51] ਨਹੀਂ ਪੈਣ ਦੇਣਾ ।
ਨਵੇਂ ਘੜੀਦੇ ਨਿੱਤ ਕਾਨੂੰਨ ਏਥੇ , ਉਲਟਾ ਵਹਿਣ ਦਰਿਆਉ ਨਹੀਂ ਵਹਿਣ ਦੇਣਾ ।
ਤੋੜ ਪਿੰਜਰਾ ਕਰ ਆਜ਼ਾਦ ਪੰਛੀ , ਨਹੀਂ ਦੁਖ ਗੁਲਾਮੀ ਦਾ ਸਹਿਣ ਦੇਣਾ ।

•

ਹੈਸੀ ਪਿੰਡ ਫਰਵਾਹੀ ਵਿਚ ਕੋਟਲੇ ਦੇ , ਗੁਰਮੁਖ ਸਿੰਘ ਉਥੇ ਨੰਬਰਦਾਰ ਵੀਰਾ ।
ਲੈ ਕੇ ਮਾਮਲਾ ਚਲਿਆ ਤਾਰਨੇ ਨੂੰ , ਵੜਿਆ ਕੋਟਲੇ ਸ਼ਹਿਰ ਬਾਜ਼ਾਰ ਵੀਰਾ ।
ਆਉਂਦਾ ਵੇਖਿਆ ਇਕ ਕਰੁੰਜੜਾ ਸੀ, ਉਤੇ ਬੈਲ ਦੇ ਭਾਰ ਅਪਾਰ ਵੀਰਾ ।
ਲੱਦ ਮੂਲੀਆਂ ਬੈਲ ਸਵਾਰ ਹੋਇਆ , ਕੂਕੇ ਵੇਖਿਆ ਨਿਗ੍ਹਾ ਪਸਾਰ ਵੀਰਾ ।

•

ਗੁਰਮੁਖ ਸਿੰਘ ਨੇ ਨਾਲ ਅਧੀਨਗੀ ਦੇ , ਕਿਹਾ ਓਸ ਨੂੰ ਨਾਲ ਪਿਆਰ ਮੀਆਂ ।
ਭਾਰ ਬਹੁਤ ਉਤੇ ਦੁਖੀ ਬੈਲ ਤੇਰਾ , ਕਰ ਕੁਝ ਤਰਸ ਹੋਵੇ ਸੁਖਿਆਰ ਮੀਆਂ ।
ਗੱਲ ਖਾਲਸੇ ਦੀ ਲੱਗੀ ਵਾਂਗ ਗੋਲੀ , ਗਾਲਾਂ ਕਢੀਆਂ ਬੇਸ਼ੁਮਾਰ ਮੀਆਂ ।
ਮੁਸਲੇ ਆਣ 'ਕਠਿ ਹੋਏ ਬਹੁਤ ਸਾਰੇ , ਕੀਤਾ ਧੋਲ ਧੱਫਾ ਨਾਲ ਖਾਰ ਮੀਆਂ ।

•

ਸਿੱਖ ਪਕੜ ਕੁਤਵਾਲੀ ਦੇ ਵਿਚ ਲੈ ਗੇ , ਕੋਤਵਾਲ ਦੇ ਪੇਸ਼ ਕਰਾਇ ਦਿਤਾ ।
ਉਸ ਬੈਲ ਨੂੰ ਸਾਹਮਣੇ ਭਾਈ ਜੀ ਦੇ , ਓਹਨਾਂ ਜ਼ਾਲਮਾਂ ਜ਼ਿਬਹ ਕਰਵਾਇ ਦਿਤਾ ।
ਮਾਰ ਕੁਟ ਕੀਤੀ ਗੁਰਮੁਖ ਸਿੰਘ ਤਾਂਈਂ , ਹੱਦੋਂ ਵੱਧ ਇਹ ਜ਼ੁਲਮ ਮਚਾਇ ਦਿਤਾ ।
ਆਖਰ ਬਾਹਰ ਕੁਤਵਾਲੀਓਂ ਕਢ ਉਸਨੂੰ , ਧੱਕੇ ਮਾਰ ਕੇ ਜ਼ੋਰ ਦਿਖਾਇ ਦਿਤਾ ।
ਨਹੀਂ ਤਾਰਿਆ ਮਾਮਲਾ ਫੇਰ ਕੂਕੇ , ਜੋਸ਼ ਦਿਲ ਦੀ ਲਹਿਰ ਨੇ ਆਇ ਦਿਤਾ ।
ਭੈਣੀ ਸਾਹਿਬ ਨੂੰ ਕੱਸ ਕੇ ਕਮਰ ਟੁਰਿਆ , ਖੜ੍ਹੇ ਹੋ ਅਰਦਾਸਾ ਸੁਧਾਇ ਦਿਤਾ ।
ਰਾਮਦਾਸਪੁਰ[55] ਦੱਸਿਆ ਹਾਲ ਆ ਕੇ , ਜੋ ਕੁਝ ਬੀਤਿਆ ਬੋਲ ਸੁਨਾਇ ਦਿਤਾ ।
ਕਮਰਾਂ ਕੱਸ ਕੇ ਹੋਏ ਤਿਆਰ ਜੋਧੇ, ਸਿੰਘਾਂ ਜੰਗ ਦਾ ਬਿਗਲ ਬਜਾਇ ਦਿਤਾ ।

## ਕਬਿਤ

ਰਾਮ ਮ੍ਰਿਗੇਸ਼ ਜੀ ਦੇ ਮਹਿਲ ਜੱਸਾਂ ਮਾਤ ਮੇਰੀ , ਤਿਆਗ ਇਹ ਜਹਾਨ ਸੱਚਖੰਡ ਨੂੰ ਸਿਧਾਰਗੈ ।
ਨਵੰਬਰ ਮਹੀਨਾ ਸੰਨ ਠਾਰਾਂ ਸੌ ਇਕੱਤਰ੍ਹੇ ਨੂੰ , ਤਿਆਗ ਕੇ ਸਰੀਰ ਤੇ ਵਹੀਰ ਨੂੰ ਵਿਸਾਰਗੈ ।
ਉਨ੍ਹਾਂ ਦੇ ਨਮਿਤ ਸ੍ਰੀ ਗਰੰਥ ਜੀ ਦੇ ਭੋਗ ਪੈਣੇ , ਪੰਜ ਵੀਹਾਂ ਇਕ ਉਤੇ ਕਵੀ ਜੀ ਉਚਾਰਗੈ
ਸ੍ਰੀ ਰਾਮਦਾਸਪੁਰ ਹੋਇਆ ਸੀ ਇਕੱਠ ਭਾਰਾ , ਪੋਹ ਦਿਨ ਅੰਤ ਇਕ ਮਾਘ ਨੂੰ ਸ਼ੁਮਾਰਗੈ ।

ਰਾਇ ਜੀ ਦਾ ਸੰਮਤ ਸੀ ਉਨੀ ਸੌ ਤੇ ਵੀਹ ਅੱਠ , ਮੇਲਾ ਬੇਸ਼ੁਮਾਰ ਤੇ ਹਿਸਾਬ ਕੋਈ ਆਵੇ ਨਾ ।

ਅੰਮ੍ਰਿਤਸਰ ਤੇ ਮੁਰਿੰਡੇ ਰਾਇਕੋਟ ਵਾਲੇ , ਸੁਣ ਕੇ ਸ਼ਹੀਦ ਜੋਸ਼ ਸਿੰਘਾਂ 'ਚ ਸਮਾਵੇ ਨਾ ।
ਸੂਬਾ ਗਿਆਨੀ ਸਿੰਘ ਤੇ ਰਤਨ ਸਿੰਘ ਨਾਈਵਾਲਾ , ਬਿਨਾਂ ਦੋਸ਼ ਫਾਂਸੀ[61] , ਗੱਲ ਚਿਤ ਨੂੰ ਸੁਖਾਵੇ ਨਾ ।
ਮਾਘੀ ਵਾਲੇ ਦਿਨ ਭੋਗ ਪਾਇ ਸਿੰਘ ਟੁਰੇ ਜਦ , 'ਕੱਠ ਸੀ ਅਕਾਲ ਬੁੰਗੇ , ਅੱਗੇ ਕੋਈ ਜਾਵੇ ਨਾ ।

## ਬੈਂਤ

ਖਾਸ ਪਿੰਡ ਸਕਰੌਦੀ ਪਟਿਆਲੜੇ ਦਾ , ਹੀਰਾ ਸਿੰਘ ਲਹਿਣਾ ਸਿੰਘ ਵੀਰ ਦੋਵੇਂ ।
ਗਊਘਾਤ ਹੋਵੇ ਵਿਚ ਕੋਟਲੇ ਦੇ , ਅਗੋਂ ਰੋਕ ਕੇ ਖੜ੍ਹੇ ਵਹੀਰ ਦੋਵੇਂ ।
ਗਿਆਨੀ ਸਿੰਘ[62] ਤੇ ਰਤਨ ਸਿੰਘ ਬਿਨਾਂ ਦੋਸ਼ੋਂ , ਦਿਤੇ ਚਾਹੜ ਫਾਂਸੀ ਬਿਨਾਂ ਤਕਸੀਰ[63] ਦੋਵੇਂ ।
ਗੁਰਮੁਖ ਸਿੰਘ ਜੀ ਦੀ ਹੱਕ -ਰਸੀ ਕਰਨੀ[64], ਚੜ੍ਹਿਆ ਜੋਸ਼ ਗੈ ਕਾਲਜੇ ਚੀਰ ਦੋਵੇਂ ।

•

ਸਿੰਘਾਂ ਬੈਠ ਕੀਤਾ ਗੁਰਮਤਾ ਓਥੇ , ਆਪੋ ਆਪਣੀ ਪੇਸ਼ ਦਲੀਲ ਕਰਦੇ ।
ਬੁਚੜ ਕੌਮ ਦਾ ਬੀਜ ਮਿਟਾਵਣੇ ਨੂੰ , ਸੀਸ ਤਲੀ[65], ਨਾ ਮੌਤ ਤੋਂ ਜ਼ਰਾ ਡਰਦੇ ।
ਸ਼ਸਤਰ ਲਈਏ ਮਲੌਦ ਸਰਦਾਰ ਕੋਲੋਂ,[66] ਕੰਮ ਕਾਜ ਵਿਸਾਰਦੇ ਕੁੱਲ ਘਰ ਦੇ ।
ਰੀਠੇ ਘੋਟ ਕੇ ਦੇਗ ਤਿਆਰ ਕੀਤੀ , ਸਿੰਘ ਰੂਪ ਨਰ ਸਿੰਘ[67] ਦਾ ਆਣ ਧਰਦੇ ।

•

ਦਿੜ੍ਹਪੁਰਾ ਹੰਢਿਆਇਆ ਵਿਚ ਕੋਟਲੇ ਦੇ , ਰਿਆਸਤ ਜਾਨ ਮਲੇਰੀਏ ਖਾਨ ਵਾਲੀ ।
ਇੰਦ ਕੌਰ ਮਾਈ ਖੇਮ ਕੌਰ ਦੂਜੀ[68] , ਗੁੜ੍ਹਤੀ ਦਿਤੀ ਸੀ ਜੰਗ ਮਚਾਨ ਵਾਲੀ ।
ਝੰਡੇ ਹੱਥ , ਦੋਵੇਂ ਲਲਕਾਰ ਰਹੀਆਂ , ਕਾਲੀ , ਚੰਡ[69] ਏ ਦੰਡ ਭੁਗਤਾਨ ਵਾਲੀ ।
ਲਖਾਂ ਰੀਝ ਕੇ ਸੁੰਭ[70] ਸ਼ਹੀਦ ਹੋਸਨ , ਘੁਸਰ ਜਾਇਗੀ ਗੱਲ ਗੁਮਾਨ ਵਾਲੀ ।
ਦੋ ਮਾਘ ਸੂਬਾ ਇਨਸਪੈਕਟਰ ਜੋ[71] , ਡਿਪਟੀ ਜਾਨ ਪੁਲੀਸ ਦਾ ਆਇਆ ਸੀ ।
ਸਰਫਰਾਜ਼ ਖਾਂ ਆਖਦੇ ਨਾਂ ਉਸਦਾ , ਭੈਣੀ ਸਾਹਿਬ ਆ ਕੇ ਡੇਰਾ ਲਾਇਆ ਸੀ ।
ਘਰੋ ਘਰੀ ਜਾਵੇ ਸੰਗਤ ਸਿਖ ਸਾਰੇ , ਨਾਲ ਬੇਨਤੀ ਉਸ ਫ਼ਰਮਾਇਆ ਸੀ ।
ਸਾਹਿਬ ਸਿੰਘ ਸੂਬਾ[72] ਗੁਰਾਂ ਭੇਜ ਦਿਤਾ , ਘਰੀਂ ਜਾਣ ਦਾ ਹੁਕਮ ਸੁਣਾਇਆ ਸੀ ।

•

ਦਿੱਤਾ ਠੋਕ ਜਵਾਬ ਮਸਤਾਨਿਆਂ ਨੇ, ਸਾਹਿਬ ਸਿੰਘ ਨੂੰ ਬੋਲ ਸੁਨਾਵਦੇ ਨੇ,
ਕਮਰ ਕਸ ਕੇ ਜੰਗ ਵਲੋਂ ਮੁੜਨ ਔਖਾ, ਸਿੰਘ ਪੈਰ ਨਾ ਪਿਛਾਂਹ ਪਰਤਾਂਵਦੇ ਨੇ।

ਸਤਿਗੁਰ ਆਪ ਜਾ ਕੇ ਕਹਿੰਦੇ ਖਾਲਸੇ ਨੂੰ, ਨਾਲ ਪਿਆਰ ਦੇ ਫੇਰ ਸਮਝਾਂਵਦੇ ਨੇ।
ਹੀਰਾ ਸਿੰਘ ਰੇਵਾਲ ਅਰਜ ਕੀਤੀ, ਨਾਂਵੇ ਗੁਰੂ ਜੀ ਹੁਕਮ ਸੁਨਾਂਵਦੇ ਨੇ।

''ਵਿੱਚ ਕੋਟਲੇ ਦੇ ਗਊਬਧ ਹੋਵੰ, ਨਾਂਵੇਂ ਗੁਰੂ ਜੀ ਬੋਲ ਸੁਨਾਇ ਦਿੱਤਾ।''
ਧਰਮ ਵਾਸਤੇ ਸੀਸ ਕੁਰਬਾਨ ਕਰਨਾ, ਬਲੀ ਦੇਣ ਦਾ ਕੰਮ ਸੌਂਪਾਇ ਦਿੱਤਾ।[74]
''ਇੱਕ ਬਰਸ ਸ਼ਾਂਤੀ ਜੇਕਰ ਹੋਰ ਕਰਦੇ, ਮਾਲਾ ਨਾਲ ਸੀ ਕੰਮ ਮੁਕਾਇ ਦਿੱਤਾ।
ਨਾਂਵੇਂ ਗੁਰਾਂ ਦੇ ਹੁਕਮ ਨੂੰ ਮੋੜਨਾ ਨਹੀਂ,'' ਸ਼੍ਰੀ ਰਾਮ ਮ੍ਰਿਗੇਸ਼[75] ਅਲਾਇ ਦਿੱਤਾ।

ਹੀਰਾ ਸਿੰਘ ਨੇ ਬੇਨਤੀ ਫੇਰ ਕੀਤੀ, ਭੈਣੀ ਸਾਹਿਬ ਮੁੜ ਅਸਾਂ ਨਾ ਆਵਨਾ ਏ।
ਲੰਗਰ ਆਪ ਜੀ ਦੇ ਹੱਥੋਂ ਛਕਣ ਦੇ ਲਈ, ਸਾਡੀ ਪਾਤਸ਼ਾਹ ਚਿੱਤ ਦੀ ਭਾਵਨਾ ਏ।
ਲੱਖਾ ਸਿੰਘ[76] ਨੂੰ ਸਤਿਗੁਰਾਂ ਹੁਕਮ ਦਿੱਤਾ, ਲੰਗਰ ਤੁਸਾਂ ਤਿਆਰ ਕਰਾਵਨਾ ਏ।
ਹੋਇਆ ਤਿਆਰ ਪ੍ਰਸਾਦ ਲੈ ਆਪ ਰੱਖੀਂ, ਚੀਨੀ ਨਾਥ ਗੁਰ ਦੇ ਵਰਤਾਵਨਾ ਏ।

ਲਗੇ ਲਾਡਲੇ ਬੀਰ ਪ੍ਰਸਾਦ ਛਕਣੇ, ਓਸ ਸਮੇਂ ਦਾ ਚੋਜ ਨਿਰਾਲੜਾ ਸੀ।
ਅੰਮ੍ਰਿਤ ਵਾਲੇ ਸਵਾਦ ਪ੍ਰਸ਼ਾਦ ਵਿਚੋਂ, ਕਰਿਣ ਕਥਨ ਤੋਂ ਭੇਦ ਖਹ ਆਰਲਤਾ[77] ਸੀ।
ਨੌ ਨਿਧਿ[78] ਪਾਇਕੇ ਰੰਗ[79] ਨਿਰਾਲ ਹੋਵੇ, ਤਿਵੇਂ ਚਿਤ ਦੇ ਵਿਚ ਉਜਾਲੜਾ ਸੀ।
ਇਕ ਦੂਸਰੇ ਤੋਂ ਅੱਗੇ ਦੌੜੇ, ਸਾਰਿੰਗ[80] ਸਿਪ ਸਵਾਂਤਿ[81] ਪਿਆਲੜਾ ਸੀ।

ਆਸ਼ਕ ਭੌਰ ਪਤੰਗਿਆਂ ਸ਼ੋਰ ਪਾਇਆ, ਸਤਿਗੁਰ ਸੁਣੀ ਜਾ ਕੂਕ ਮਸਤਾਨਿਆਂ ਦੀ।
ਹੋਏ ਵਿਚ ਪ੍ਰੇਮ ਦੇ ਮਸਤ ਖੀਵੇ, ਹੋਸ਼ ਕਾਇਮ ਨਾ ਰਹੀ ਸੀ ਦਾਨਿਆਂ ਦੀ।
ਲੱਥੇ ਕੱਪੜੇ ਮਿਲੀ ਨਿਸ਼ੰਗ ਹੋ ਕੇ, ਕੁੰਜੀ ਲਭ ਗਈ ਪ੍ਰੇਮ ਖਜ਼ਾਨਿਆਂ ਦੀ।
ਮਿਲ ਕੇ ਸਿਆਮ[82] ਨੂੰ ਸਿਆਮਤਾਂ ਕੂਚ ਕਰ ਗ ੀ, ਹਾਲਤ ਬਦਲ ਗਈ ਲੱਖਾਂ ਸੁਦਾਮਿਆਂ[83] ਦੀ।

ਗੱਫੇ ਲਾਇਕੇ ਗਏ ਅਕਾਲਬੁੰਗੇ[84], ਗਿਣਤੀ ਢਾਈ ਸੌ[85] ਵਿਚ ਸ਼ੁਮਾਰ ਦੇ ਸੀ।
ਭਬਕਾਂ ਛਡੀਆਂ ਜੋਸ਼ ਦੇ ਵਿਚ ਸਿੰਘਾਂ, ਸ਼ੇਰਾਂ ਵਾਂਗਰਾਂ ਪਏ ਲਲਕਾਰਦੇ ਸੀ।
ਗਾਨੇ ਬੰਨ੍ਹ ਲਓ ਸਿੰਘੋ ਸ਼ਹੀਦੀਆਂ ਦੇ, ਇਕ ਦੂਸਰੇ ਤਾਈਂ ਵੰਗਾਰਦੇ ਸਾ।

ਹੀਰਾ ਸਿੰਘ ਸਰਦਾਰ ਜੀ ਨਿਕਲ ਅਗੇ , ਉਚੀ ਬੋਲ 'ਮ੍ਰਿਗੇਸ਼' ਲਲਕਾਰਦੇ ਸੀ ।

•

ਮਾਰੀ ਭਬਕ ਹੀਰਾ ਸਿੰਘ ਸ਼ੇਰ ਵਾਂਗੂ , ਅੰਦਰ ਕਾਇਰਾਂ ਜੋਸ਼ ਵਧਾਉਣ ਲਗਾ ।

ਜੋਸ਼ ਖਾਲਸੇ ਦਾ ਮੱਠਾ ਪੈ ਗਿਆ ਸੀ , ਜਵਾਲਾ ਮੁਖੀ ਦੇ ਵਾਂਗ ਭੜਕਾਉਣ ਲਗਾ ।

ਹਰੀ ਸਿੰਘ ਨਲੂਆ[86] ਫੂਲਾ ਸਿੰਘ[87] ਵਾਕੁਰ , ਬੁਝੇ ਰੂਹਾਂ ਨੂੰ ਫੇਰ ਜਗਾਉਣ ਲਗਾ ।

ਬਾਘ ਸਿੰਘ[88] ਬੋਤਾ[89] ਰਾਮ ਸਿੰਘ ਬੇਦੀ[90], ਸੀਸ ਤਲੀ ਤੇ ਰਖ ਲਤਾਉਣ ਲਗਾ ।

ਤਾਰਾ ਸਿੰਘ[91] ਦੇ ਵਾਂਙ ਲਲਕਾਰ ਮਾਰੀ , ਤਕੀ ਬੇਗ[92] ਨੂੰ ਪਾਨ ਚਬਾਉਣ ਲਗਾ ।

ਸੁਖਾ ਸਿੰਘ ਮਤਾਬ ਸਿੰਘ[93] ਜਿਵੇਂ ਕੀਤੀ , ਸੀਸ ਮੱਸੇ[94] ਦਾ ਫੇਰ ਉਡਾਉਣ ਲਗਾ ।

ਬਾਘੜ ਸਿੰਘ[95] ਜਿਉਂ ਕੁਟਿਆ ਸ਼ੇਰ ਤਾਂਈਂ, ਸਿੰਘ ਬਣ ਕੇ ਫੇਰ ਦਿਖਾਉਣ ਲਗਾ।

ਛਾਤੀ ਵਿਚ ਲਗੇ ਬੱਤੀ ਫੱਟ ਹੈਸੀ , ਜੱਸਾ ਸਿੰਘ[96] ਨੂੰ ਫੇਰ ਵਡਿਆਉਣ ਲਗਾ ।

ਦੀਪ ਸਿੰਘ[97] ਦੇ ਵਾਂਙ 'ਮ੍ਰਿਗੇਸ਼' ਸ਼ਾਇਰ , ਸੀਸ ਤਲੀ ਤੇ ਫੇਰ ਟਿਕਾਉਣ ਲਗਾ ।

ਬੰਦੇ[98] ਸ਼ੇਰ ਦੇ ਵਾਂਙ 'ਮ੍ਰਿਗੇਸ਼' ਸ਼ਾਇਰ , ਮੱਥਾ ਨਾਲ ਸਰਹਿੰਦ ਦੇ ਲਾਉਣ ਲਗਾ ।

ਹਰੀ ਸਿੰਘ ਭੰਗੀ[99] ਸਰਦਾਰ ਵਾਂਙੂ , ਘਰੋਂ ਬੇਗਮਾਂ ਕਢ ਭਜਾਉਣ ਲਗਾ ।

ਲੋਕੀ ਕਿਸਾ ਮਨਸੂਰ[100] ਦਾ ਭੁਲ ਗਏ ਸਨ , ਸੂਲੀ ਚੜ੍ਹ ਕੇ ਯਾਦ ਕਰਾਉਣ ਲਗਾ ।

## ਵਾਰ

ਹੀਰਾ ਸਿੰਘ ਜੈਕਾਰਾ ਛਡਿਆ , ਖਿਚ ਨੰਗੀ ਤਲਵਾਰ ।

ਖਿਚੀ ਲੀਕ ਸਿੰਘ ਨਾਲ ਕਿਰਪਾਨ ਦੇ , ਜੋਧਾ ਖਾਲਸੇ ਨੂੰ ਰਿਹਾ ਵੰਗਾਰ ।

ਕੋਠੇ ਚੜ੍ਹ ਕੁਝ ਸਿੰਘ[101] ਭਰੇ ਜੋਸ਼ ਦੇ , ਉਚੀ ਬੋਲਦੇ ਨੇ ਸ਼ੇਰ ਲਲਕਾਰ ।

ਜਿਸ ਚੜ੍ਹਨਾ ਹੈ ਧਰਮ ਜਹਾਜ਼ ਤੇ , ਸੀਸ ਤਲੀ ਧਰ ਲੰਘ ਜਾਵੇ ਪਾਰ ।

ਉਤਮ ਸਿੰਘ ਤੇ ਚੜ੍ਹਤ ਸਿੰਘ ਲਾਂਗਰੀ , ਇਕ ਗੋਤ ਦੇ ਦੋਵੇਂ ਸਰਦਾਰ ।

ਪਿੰਡ ਰੁੜਕਾ[102] , ਤੇ ਆਟਾ ਹੈ ਸੀ ਗੁੰਨ੍ਹਦੇ , ਬੋਲਾ[103] ਪੈ ਗਿਆ ਕੰਨਾਂ ਵਿਚਕਾਰ ।

ਹਥ ਲਿਬੜੇ[104] ਜਥੇ ਦੇ ਵਿਚ ਆ ਰਲੇ , ਉਨ੍ਹਾਂ ਪੁਛਿਆ ਨਹੀ ਵਾਰ ਤੇ ਕੁਵਾਰ ।

ਜਾਂਵੀ ਚੜ੍ਹ ਪੈ ਵਰਨ ਲਾੜੀ ਮੌਤ ਨੂੰ , ਡੋਲੀ ਚੁਕਣੇ ਨੂੰ ਆਉਣਗੇ ਕਹਾਰ ।

ਅੰਗ ਫਰਕੇ ਸਿੰਘਾਂ ਦੇ ਨਾਲ ਜੋਸ਼ ਦੇ , ਸ਼ਮ੍ਹਾ ਤਕ ਕੇ ਪਤੰਗਿਆਂ ਦੀ ਡਾਰ ।

ਉਹ ਕੁਦ ਕੁਦ ਲੀਕ ਤਾਂਈਂ ਟਪ ਗਏ , ਖਿੜੀ ਭੌਰਿਆਂ ਨੂੰ ਦਿਸੀ ਗੁਲਜ਼ਾਰ ।

ਗਾਨੇ ਬੰਨ੍ਹ ਕੇ ਸ਼ਹੀਦੀਆਂ ਦੇ ਆ ਗਏ , ਜਿਨ੍ਹਾਂ ਚਖਣੀ ਹੈ ਤੇਗ ਵਾਲੀ ਧਾਰ ।

ਵਿਚ ਜੰਗ ਦੇ ਮੈਦਾਨ ਗੰਗ ਵਗ ਰਹੀ , ਟੁਭੀ ਮਾਰ ਲੈਂਦੇ ਪਾਪ ਨੂੰ ਉਤਾਰ ।
ਗਊਘਾਤ ਵਿਚ ਕੋਟਲੇ ਦੇ ਹੋਂਵਦਾ , ਬੁਚਤ ਕੌਮ ਦਾ ਕਰਨਗੇ ਸੁਧਾਰ ।
ਨੀਂਹ ਖਾਲਸੇ ਦੀ ਫੇਰ ਨਵੀਂ ਰਖਣੀ , ਖੂਨ ਸਿੰਜਿਆ ਵਧੇਗਾ ਪਰਵਾਰ ।
ਕੰਧ ਕਿਲੇ ਦੀ ਚੁਫੇਰਿਓਂ ਡਿਗ ਪਈ , ਆਇਆ ਰਾਜ ਬਦ[105] ਖੁਦਮੁਖਤਾਰ ।
ਲਹੂ ਮਿਝ ਕਢ ਗਾਰੇ ਨੂੰ ਬਣਾਵਣਾ , ਇਟਾਂ ਹੱਡਾਂ ਦੀਆਂ ਹੋਣੀਆਂ ਤਿਆਰ ।
ਗਾਰਾ ਖੋਪਰਾਂ ਦੇ ਵਿਚ ਪਾ ਕੇ ਚਾਹਨਾਂ , ਅਸੀਂ ਰਚਣੀ ਹੈ ਨਵੀਂ ਯਾਦਗਾਰ ।
ਸ਼ਮ੍ਹਾਦਾਨ ਵਿਚ ਨੈਣਾਂ ਦੇ ਜਗਾਵਣੇ , ਸਾਰੇ ਜਗ ਵਿਚ ਪਵੇ ਚਮਕਾਰ ।
ਖੱਲਾਂ ਲਾਹ ਕੇ ਸਿੰਘਾਸਣ ਵਿਛਾਵਣਾ , ਢਾਡੀ ਲੌਣ ਬੈਠ ਜੋਧਿਆਂ ਦੀ ਵਾਰ ।
ਸਿੰਘ ਸੱਤ ਵੀਹਾਂ[106] ਟੱਪ ਗੈ ਲਕੀਰ ਨੂੰ , ਮੱਥੇ ਸੇਹਰੇ ਗਲ ਫੁਲਾਂ ਦੇ ਸੀ ਹਾਰ ।
ਖੜ੍ਹੇ ਹੋ ਕੇ ਕਰਨ ਅਰਦਾਸ ਨੂੰ , ਫੇਰ ਛਡਿਆ ਜੈਕਾਰਾ ਇਕੋ ਵਾਰ ।
ਗੂੰਜ ਨਾਲ ਅਸਮਾਨ ਜਾਵੇ ਪਾਟਦਾ , ਪਾਣੀ ਸਾਗਰੋਂ ਉਛਲ ਰਿਹਾ ਬਾਹਰ ।
ਇਕ ਦੂਸਰੇ ਤੋਂ ਭਜ ਭਜ ਲੰਘਦੇ , ਭੁਖਾ ਸ਼ੇਰ ਦੇਖ ਜਾਂਵਦਾ ਸ਼ਿਕਾਰ ।
ਵਢ ਦੇਣਗੇ ਕਸਾਈਆਂ ਦੀਆਂ ਮੁੰਡੀਆਂ , ਬਾਜਾਂ ਵਾਂਙਰਾਂ ਝਪਟ ਨੂੰ ਮਾਰ ।
ਇੰਦਰ ਛਡ ਕੇ ਸਿੰਘਾਸਣ ਦੌੜਿਆ , ਪਹੁੰਚਾ ਸ਼ਿਵਾਂ ਦੇ ਜਾਇਕੇ ਦਰਬਾਰ ।
ਬਿਰਤੀ ਉਖੜੀ ਸ਼ਿਵਾਂ ਦੀ ਭੰਗ ਉਤਰੀ, ਗੌਰਾਂ ਪੁਛਦੀ ਸ਼ਿਵਾਂ ਨੂੰ ਹਠ ਧਾਰ ।

## ਦੋਹਿਰਾ:

ਹੱਥੀਂ ਗਾਨੇ ਤੇ ਸਿਰ ਸੇਹਰੇ , ਗਲ ਫੁਲਾਂ ਦੇ ਹਾਰ ।
ਲਿਸ਼ਕਣ ਤੇਗਾਂ ਬਰਛੀਆਂ , ਕਈ ਪੈਦਲ ਕਈ ਅਸਵਾਰ ।
ਮੱਥੇ ਡਲ੍ਹਕਣ ਲਾਲ ਜਿਉਂ , ਸ਼ੇਰ ਜਹੀ ਭਬਕਾਰ ।
ਪੱਟ ਪੱਟ ਸੁਟਦੇ ਧਰਤ ਨੂੰ , ਅਤੇ ਟੂਰਨ ਪੱਬਾਂ ਦੇ ਭਾਰ ।
ਸਭ ਧੂੜ ਲਪੇਟੇ ਸੂਰਮੇ , ਪਰ ਅੱਗੇ ਇਕ ਅਸਵਾਰ ।
ਲੈ ਖੱਪਰ ਹੱਥ ਵਿਚ ਜੋਗਣਾਂ, ਗਿਧ , ਭੂਤ ਰਹੇ ਕਿਲਕਾਰ ।[107]
ਦੋ ਮਾਈਆਂ[108] ਦੇ ਹਥ ਝੰਡੜੇ , ਮੱਥੇ ਸ਼ਕਤੀ ਰਹੀ ਟਪਕਾਰ ।
ਏਹ ਕਿਥੋਂ ਆਏ ਚੱਲ ਕੇ , ਤੇ ਕਿਹੜੀ ਤਰਫ ਮੁਹਾਰ ?[109]
ਟੂਰਦੇ ਰਖ ਰਖ ਪੈਂਤੜੇ , ਪਰ ਇਕ ਤੋਂ ਇਕ ਬਲਕਾਰ ।

ਉਮਾ ਪੁਛੇ ਮ੍ਰਿਗੇਸ਼ ਕਵਿ , ਦਿਹੋ ਦਿਲ ਦਾ ਸਹਿਮ ਨਿਵਾਰ ।

## ਮਿਰਜ਼ਾ :

ਸ਼ਿਵਜੀ ਬੋਲ ਸੁਨਾਂਵਦੇ , ਸੁਣ ਪਾਰਬਤੀ ਧਰ ਕੰਨ ।
ਸ਼ਾਹ ਇਨਸਾਫ ਤਿਆਗ ਗੈ , ਲੋਣ ਜਗਾਤਾਂ ਡੰਨ ।
ਰਈਅਤ ਪਈ ਕੁਰਲਾਂਵਦੀ , ਭੁਖੀ ਬਾਝੋਂ ਅੰਨ ।
ਮਾਇਆ ਖਿਚ ਗਰੀਬ ਦੀ , ਕਰ ਵਲ ਛਲ ਪਾਲਣ ਤਨ ।
ਲੁਟਣ ਨਾਲ ਫਰੇਬ ਦੇ , ਦਿਨ ਦੀਵੀਂ ਮਾਰਨ ਸੰਨ੍ਹ ।
ਜਿਉਂ ਕੋਹ ਕਸਾਈ ਬਕਰਾ , ਫਿਰ ਉਲਟੀ ਖੱਲ ਲਹੰਨ ।
ਸਭ ਛਡ ਗੈ ਧਰਮ ਈਮਾਨ ਨੂੰ , ਲੈ ਕੂਤੇ ਦਾਵੇ ਬੰਨ੍ਹ ।
ਜਗ ਰਾਤ ਅੰਧੇਰੀ ਪਸਰ ਗਈ , ਪਰ ਨਜ਼ਰ ਨਾ ਆਵੇ ਚੰਨ ।

•

ਅਰਜ਼ ਨਾ ਸੁਣਨ ਗਰੀਬ ਦੀ , ਭੁਖੇ ਵਿਲਕਣ ਬਾਲ।
ਤਨ ਦੇ ਕਪੜੇ ਪਾਟ ਗੈ , ਨੰਗੇ ਹਾੜ ਸਿਆਲ ।
ਰੋਗ ਦੇਹੀ ਨੂੰ ਗਾਲ ਗੈ , ਗੁਜ਼ਰਗੈ ਕਈ ਸਾਲ ।
ਆਖਰ ਇਕ ਦਿਨ ਮਰਨਗੇ , ਪਵੇ ਅਚਿੰਤਾ ਕਾਲ ।

•

ਦੁਖੀਆਂ ਦਰਦ ਵੰਡੋਣ ਦੀ , ਗਈ ਜਹਾਨੋਂ ਗੱਲ ।
ਕੌਣ ਸੁਣੇ ਫਰਆਦ ਨੂੰ , ਆਣ ਮਚੀ ਤਰਥੱਲ ।
ਤਰਸ ਨਾ ਕਰਨ ਮਾਸੂਮ ਦਾ , ਹੁਣ ਉਠਣ ਵਾਲੀ ਕਲ ।
ਧੁਖਦੀ ਅੱਗ ਨਾ ਰਹਿ ਸਕੇ , ਕੱਢ ਲਾਟਾਂ ਪੈਸੀ ਬਲ ।

•

ਸਭ ਕਿਲੇ ਕੋਟ ਇਕ ਵਾਰ ਢਾਹ , ਕਰ ਦੇਸੀ ਸਾਫ ਮੈਦਾਨ ।
ਇਸ ਆਕੀ ਕੋਈ ਨਾ ਛਡਣਾ , ਚੜ੍ਹ ਆਇਆ ਜਦੋਂ ਤੂਫਾਨ ।
ਹੁਣ ਵਾਰੀ ਹਿੰਦੁਸਤਾਨ ਦੀ , ਰਿਹਾ ਸਦੀਆਂ ਬਹੁਤ ਗੁਲਾਮ ।
ਜਦ ਘਟਾਂ ਕਾਲੀਆਂ ਪਾਟੀਆਂ , ਫਿਰ ਆਣ ਉਤਰਸੀ ਭਾਨ ।

•

ਰੈਹਮ ਦਿਲਾਂ ਤੋਂ ਉਡਗੀ , ਤਰਸ ਨਾ ਕਰਨ ਰਵਾਲ ।
ਮਾਰਨ ਗਊ ਗਰੀਬ ਨੂੰ , ਕਢ ਛੁਰੀਆਂ ਕਰਨ ਹਲਾਲ ।
ਵੰਡ ਨਾ ਖਾਵਣ ਆਪ ਵਿਚ , ਖੋਟੀ ਫੜ ਲਈ ਚਾਲ ।
ਲੱਭ ਲਹਿਰ ਵਿਚ ਜਾ ਵੜੇ , ਤੋੜ ਧਰਮ ਦਾ ਜਾਲ਼ ।

•

ਜਿਹੜਾ ਘਟ ਘਟ ਦੇ ਵਿਚ ਰਮ ਰਿਹਾ , ਉਸ ਸੁਣਕੇ ਹਾਹਾਕਾਰ ।
ਔਹ ਸੂਰਜ ਚੰਨੋਂ ਜੋਤ ਵਧ , ਅਤੇ ਲਾਲ ਵਾਂਗ ਚਮਤਕਾਰ ।
ਏਹ ਆਪ ਹਰੀ ਚੜ੍ਹ ਆ ਗਿਆ , ਹੰ ਚੀਨੀ ਦਾ ਅਸਵਾਰ ।
ਏਹਨੂੰ ਸਦਾ ਦੇ ਖਿਚਿਆ ਪ੍ਰੇਮ ਨੇ , ਜਿਵੇਂ ਗਜ ਦੀ ਸੁਣੀ ਪੁਕਾਰ ।
ਸ੍ਰੀ ਬਾਬੇ ਜਸਾ ਸਿੰਘ ਦਾ , ਹਰੀ ਬਣਿਆ ਆਣ ਕੁਮਾਰ ।
ਹਥ ਝੰਡੇ ਕਾਲੀ ਚੰਡ ਦੇ , ਏਹ ਬੀਰ ਰਿਹਾ ਲਲਕਾਰ ।
ਔਹ ਬੈਠਾ ਪੀਠ ਤੁਰੰਗ ਦੀ , ਏਹ ਹੀਰਾ ਸਿੰਘ ਸਰਦਾਰ ।
ਜਿਸ ਬੱਧਾ ਗਾਨਾ ਜੰਗ ਦਾ , ਹੱਥ ਚਮਕ ਰਹੀ ਤਲਵਾਰ।
ਇਸ ਖਿਚੀ ਲੀਕ ਕਿਰਪਾਨ ਨਾਲ , ਏਹੋ ਗਰੇਵਾਲ ਸਰਦਾਰ ।
ਅਜ ਚਲਿਆ ਹੋਣ ਸ਼ਹੀਦ ਏਹ , ਸਿਰ ਦੇਸ਼ ਧਰਮ ਤੋਂ ਵਾਰ ।

•

ਏਹ ਫੌਜ ਚੜ੍ਹੀ ਵਲ ਕੋਟਲੇ , ਜਾ ਹਰਨ ਕਸਾਈਆਂ ਪ੍ਰਾਣ ।
ਜਾ ਸਨਮੁਖ ਲੈਣ ਸ਼ਹੀਦੀਆਂ , ਸਿਰ ਜੋਧੇ ਤਲੀ ਟਿਕਾਣ ।
ਤਕ ਹੂਰਾਂ ਝੁਰਮਟ ਪਾਉਂਦੀਆਂ , ਔਹ ਸਾਹਵੇਂ ਦੇਖ ਬਿਬਾਣ ।
ਗਲ ਫੁਲ ਮਾਲ ਪਾ ਜੋਧਿਆਂ , ਇਹ ਚੁਣ ਚੁਣ ਵਰਨ ਜਵਾਨ ।

•

ਔਹ ਦੇਖ ਉਮਾ ! ਚੜ੍ਹ ਆ ਗਿਆ , ਸ੍ਰੀ ਗੋਬਿੰਦ ਸਿੰਘ ਬਲਕਾਰ ।
ਜਿਥੇ ਜੰਗ ਸੁਣੇ , ਨਹੀਂ ਠਹਿਰਦਾ , ਏਹ ਸੂਰਬੀਰ ਅਵਤਾਰ ।
ਇਹਦੇ ਫਰਕੇ ਅੰਗ ਜੰਗ ਸੁਣਦਿਆਂ , ਅਤੇ ਦਿਲ ਵਿਚ ਜੋਸ਼ ਅਪਾਰ ।
ਮੇਰੀ ਖੁਸਕੀ ਮਾਲਾ ਸਿਰਾਂ ਦੀ , ਗੌਰਾਂ ਬੀਤ ਗਏ ਜੁਗ ਚਾਰ ।

ਮੈ ਨਵੀਂ ਰਚਣ ਨੂੰ ਆ ਗਿਆ , ਸੁਣ ਧੌਂਸੇ ਦਾ ਟੁਣਕਾਰ ।
ਸਿਰ ਕੱਟ ਪਰੋਵਾਂ ਜੋਧਿਆਂ , ਜਿਵੇਂ ਮਾਲਣ ਗੁੰਦੇ ਹਾਰ ।
ਤੂੰ ਗੋਰਾਂ ਚੱਲ ਕੈਲਾਸ਼ ਤੇ , ਏਥੇ ਹੋਣੇ ਅਤਿਆਚਾਰ ।
ਜਦ ਬਿਸ਼ਨ ਸਿੰਘ ਹਰਨਾਮ ਸਿੰਘ , ਦੀ[120] ਅਖੀਂ ਡਿਠੀ ਕਾਰ ।
ਜਦ ਸੁਹੇਲ ਸਿੰਘ ਦੀ ਪਿਠ ਤੇ , ਦਿਤਾ ਚਾੜ੍ਹ ਭਾਣਜਾ ਮਾਰ ।[121]
ਤੂੰ ਤੜਫ ਤੜਫ ਮਰ ਜਾਇੰਗੀ , ਵਰਿਆਮ ਸਿੰਘ ਦੀ ਵਾਰ ।[122]
ਮੈਨੂੰ ਰੰਡਾ ਕਰੀਂ ਨਾ ਗੌਰਜਾਂ , ਜਾਹ ਸਾਂਭ ਜਾਇ ਘਰ ਬਾਰ ।

## ਕਬਿੱਤ

ਗੌਰਾਂ ਸ਼ਿਵਾਂ ਦਾ ਸੰਬਾਦ ਛਡ , ਕੋਟਲੇ ਤੇ ਚਾੜ੍ਹ ਸਿੰਘ ,
ਟੋਰ 'ਮ੍ਰਿਗੇਸ਼' ਹੱਥੀਂ ਬਿਗਲ ਵਜਾਇਕੇ ।
ਸ਼ਮ੍ਹਾਂ ਤੇ ਪਤੰਗ ਰੀਝ ਜਾਂਵਦੇ ਨਿਸ਼ੰਗ ,
ਪਾਪ ਕਟਣੇ ਦੀ ਗੰਗ ਵਗੇ ਮਾਰ ਟੁਭੀ ਧਾਇਕੇ ।
ਹੋਵਣਾਂ ਸ਼ਹੀਦ ਕੀਤੀ ਗੁਰਾਂ ਨੇ ਤਾਕੀਦ ,
ਜੰਗ ਖਾਲਸੇ ਦੀ ਈਦ ਸੀਸ ਤਲੀ ਤੇ ਟਿਕਾਇਕੇ ।
ਵਾਰ ਕੇ ਸਰੀਰ ਤੇਗ ਧਾਰ ਅਕਸੀਰ ਚਖ ,
ਹੋਵੋਂ ਭਵ ਪਾਰ ਦੇਹੀ ਕੰਚਨ[123] ਬਣਾਇਕੇ ।

*

ਚਾਰ ਮਾਘ ਉਨੀ ਸੌ ਅਠਾਈ ਦਿਨੇ ਸੱਤ ਵਜੇ ,
ਕੀਤੀ ਸੀ ਚੜ੍ਹਾਈ ਸਿੰਘਾਂ ਕੋਟਲੇ ਤੇ ਜਾਇਕੇ ।[124]
ਬੋਲ ਦਿਤਾ ਹੱਲਾ ਜਾ ਮੁਹੱਲਾ ਚਿੜੀਮਾਰਾਂ[125] ਉਤੇ ,
ਗਊ-ਘਾਤਕਾਂ ਦੀ ਖਾਸੀ ਗਿਣਤੀ ਲਖਾਇਕੇ ।
ਬਹੁਤ ਸਾਰੇ ਲੋਕ ਤੇ ਪੁਲੀਸ ਫੌਜ ਹੋਏ 'ਕੱਠੇ ,
ਖਾਲਸੇ ਦੇ ਨਾਲ ਜੁਧ ਰੰਗਲਾ ਮਚਾਇਕੇ ।
ਨੌ-ਦਸ ਗੁਣਾਂ ਸੀ ਵਧੇਰੇ 'ਮ੍ਰਿਗੇਸ਼' ਕਵਿ ,
ਬਰਛੇ ਬੰਦੂਕਾਂ ਤਲਵਾਰਾਂ ਹਥੀਂ ਚਾਇਕੇ ।

## ਪਉੜੀ

ਚੜ੍ਹ ਪੈ ਸਿੰਘ ਸ਼ਹੀਦ ਹੋਣ , ਲਾ ਚੋਟ ਨਗਾਰੇ ।
ਇਕ ਤੋਂ ਇਕ ਚੜ੍ਹੰਦੜੇ , ਮਾਰਨ ਲਲਕਾਰੇ ।
ਧਾਂਕ ਪਈ ਵਿਚ ਕੋਟਲੇ , ਛੂਟਣ ਜੈਕਾਰੇ ।
ਐਲੀ[126] ਅਤੇ ਅਕਾਲ[127] ਦੇ , ਦੋ ਤਰਫੋਂ ਨਾਅਰੇ ।
ਧੂਹ ਮਿਆਨੋਂ ਜਾ ਵੜੇ , ਵਿਚ ਲਸ਼ਕਰ ਭਾਰੇ ।
ਡਿਗਣ ਵਾਂਗ ਮੁਨਾਰਿਆਂ , ਬੁਚੜ ਹਤਿਆਰੇ ।
ਖੰਡੇ ਧੂਹੇ ਮਿਆਨ 'ਚੋਂ , ਰੱਤ ਪੀਵਣਹਾਰੇ ।
ਖਿਚ ਖੜਗ ਖੜਾ ਜਿਉਂ ਖੜਗ ਸਿੰਘ[128] , ਜੋਧੇ ਵੰਗਾਰੇ ।
ਫਟੜ ਲਗੇ ਸਾਂਭਣੇ , ਸਿੰਘ ਕਰ ਜਦ ਹੱਲਾ ।
ਕਰ ਹਮਲਾ ਫਿਰ ਰਿਆਸਤੀ , ਦਲ ਪਾ ਤਰਥੱਲਾ ।
ਸਿੰਘ ਧੂਹ ਭਗੌਤੇ ਜੁਟ ਪੈ , ਹੋ ਕੱਲੋ-ਕੱਲਾ ।[129]
ਫੜ ਨਿੰਬੂਆਂ ਵਾਂਗ ਨਿਚੋੜਤੇ , ਪਾਇਆ ਨਲੂਏ ਠੱਲ੍ਹਾ ।[130]
ਫਿਰ ਮੁੜ ਵਾਰੀ ਤੀਸਰੀ , ਉਹ ਮੁੜੇ ਪਿਛਾਂਹ ਲਲਕਾਰਕੇ ।
ਖਾ ਗੁਸਾ ਦਿਲ ਵਿਚ ਸੂਰਮੇ , ਇਕ ਦੂਜੇ ਤਾਈਂ ਵੰਗਾਰ ਕੇ।
ਗੱਡ ਪੈਰ ਖੜ੍ਹੇ ਵਾਂਗ ਖੰਭਿਆਂ , ਲੈ ਹੱਥ ਵਿਚ ਸ਼ਸਤਰ ਸਾਰ[131] ਕੇ ।
ਬੀਰ ਜੋਸ਼ ਵਿਚ ਬੜ੍ਹਕਦੇ , ਜਿਉਂ ਬੱਦਲ ਸਾਉਣ ਬਹਾਰਕੇ ।
ਚੜ੍ਹਿਆ ਜੋਸ਼ ਬਹਾਦਰਾਂ , ਹੱਥ ਸਾਂਗਾਂ ਫੜੀਆਂ ।
ਸ਼ੌਕ ਭਿੜਨ ਦਾ ਸੂਰਿਆਂ , ਦਿਲ ਰੀਝਾਂ ਬੜੀਆਂ ।[132]
ਹੋਏ ਆਮ੍ਹੋ ਸਾਹਮਣੇ , ਸਿਰ ਤੇਗਾਂ ਜੜੀਆਂ ।
ਉਹ ਤੇਗਾਂ ਖੂਨ ਪਿਆਸੀਆਂ , ਹੋ ਸਾਹਵੇਂ ਅੜੀਆਂ ।
ਰੀਝਾਂ ਲਾਹ ਮੈਦਾਨ ਵਿਚ , ਰੱਤ ਪੀਵਣ ਵੜੀਆਂ ।
ਜੀਵਣ ਦੀ ਛੱਡ ਆਸ ਨੂੰ , ਕਈ ਜਿੰਦਾਂ ਝੜੀਆਂ ।
ਤੜਫਣ ਵਿਚ ਮੈਦਾਨ ਦੇ , ਆਈਆਂ ਦੁਖ ਘੜੀਆਂ ।
ਕਈ ਗੋਰਾਂ ਵਿਚ 'ਮ੍ਰਿਗੇਸ਼' ਕਵਿ , ਕਈ ਆਸਣ ਮੜ੍ਹੀਆਂ ।

•

ਗੁਸਾ ਆਇਆ ਜੋਧਿਆਂ , ਹੱਥ ਘਤ ਮਿਆਨੇ।
ਧੂਹ ਭਗੌਤੇ ਜੁਟ ਪੈ , ਸਿੰਘ ਸੂਰ ਮੈਦਾਨੇ ।
ਜਿਹਨਾਂ ਲਾੜੀ ਮੌਤ ਦੇ ਵਰਨ ਨੂੰ , ਹੱਥ ਬੱਧੇ ਗਾਨੇ
ਓਥੇ ਚੁਣ ਚੁਣ ਵਰਨ ਅਪੱਛਰਾਂ , ਜੋਧੇ ਬਲਵਾਨੇ ।
ਹੋਲੀ ਮਚੀ ਕਹਿਰ ਦੀ , ਰੱਤ ਰੰਗ ਹਲਵਾਨੇ ।
ਫਟ ਖਾ ਲੇਟਣ ਧਰਤ ਤੇ , ਟੁੱਟ ਗੈ ਗੁਮਾਨੇ ।
ਜਿਉਂ ਖੇਤੀ ਵਿਚ ਜੋਸ਼ ਦੇ , ਵਢਣ ਕਿਰਸਾਨੇ ।
ਵਢੇ ਅੰਗ ਬਹਾਦਰਾਂ , ਲਿਟੇ ਵਾਂਙ ਅਞਾਣੇ ।
ਜਿਉਂ ਪੀ ਸ਼ਰਾਬਾਂ ਲੇਟਦੇ , ਬਿਸਰੇ ਸੁਰ ਤਾਨੇ ।[133]

•

ਰੱਤ ਮਾਸ ਤੇ ਮਿੱਝ ਦਾ , ਹੋਇਆ ਘਾਣ ਚੰਗੇਰਾ ।
ਭੂਤ ਪ੍ਰੇਤ ਵੰਗਾਰਦੇ , ਇਕ ਦੂਜਾ ਡੇਰਾ ।
ਉਹ ਰਲ ਮਿਲ ਖੁਸ਼ੀ ਮਨਾਂਵਦੇ , ਕਢ ਖਾਵਣ ਬੇਰਾ ।[134]
ਗਿੱਦੜ ਅਤੇ ਕੁਤਿਆਂ , ਹੋਇਆ ਕੱਠ ਵਧੇਰਾ ।
ਗਿਰਝ ਲੱਥ ਅਸਮਾਨ ਤੋਂ , ਆ ਪਾਇਆ ਫੇਰਾ ।
ਲੈ ਖੱਪਰ ਆਈਆਂ ਜੋਗਣਾਂ , ਵਿਚ ਲੋਹੂ ਗੇਰਾ ।
ਸਭ ਲੜਨ ਮਾਸ ਤੇ ਮਿਝ ਤੋਂ , ਨਹੀਂ ਕਰਦੇ ਜੇਰਾ ।
ਦੇਣ ਅਸੀਸਾਂ ਜੋਗਣਾਂ , ਸਿਰ ਸਿੰਘਾਂ ਸੇਹਰਾ ।

## ਕਬਿੱਤ

ਖਿਚ ਕੇ ਮਿਆਨ ਵਿਚੋਂ ਕੱਢ ਕ੍ਰਿਪਾਨ ਸਿੰਘਾਂ ,
ਗੁਰਾਂ ਦਾ ਧਿਆਨ ਧਰ ਧਰਤੀ ਲਿਟਾਏ ਬੀਰ ।
ਛੱਡ ਗੈ ਮੈਦਾਨ ਪਾਜੀ[135] ਲੱਥ ਗੈ ਗੁਮਾਨ ਦਿਲੋਂ,
ਹਰੀ ਤਕਦੀਰ ਸਦਾ ਵਾਸਤੇ ਸੁਵਾਏ ਬੀਰ ।
ਛੱਡ ਬੈਠੇ ਹੌਸਲਾ ਜਾਂ ਖੌਸਤਾ[136] ਵਿਖਾਇਆ ਸਿੰਘਾਂ ,
ਸ਼ੇਰ ਵਾਲੀ ਸੁਣਕੇ ਭਬਕ ਦਰਕਾਇ[137] ਬੀਰ ।

ਲੋਟ ਰਹਿ ਮੈਦਾਨ 'ਮ੍ਰਿਗੇਸ਼' ਕਵਿ ਅੰਗ ਕਟੇ ,
ਛੱਡ ਗੈ ਜਹਾਨ ਕਈ ਬਚੇ ਪਛਤਾਇ ਬੀਰ ।

•

ਸੱਤ ਸਿੰਘ ਹੋਇ ਗੈ ਸ਼ਹੀਦ ਏਸ ਜੰਗ ਵਿਚ[੧੩੮] ,
ਦੋਏ ਸਿੰਘ ਫਟੜਾਂ ਦੀ ਗਿਣਤੀ 'ਚ ਆਂਵਦੇ ।
ਬੁਚੜ ਤੇ ਸਾਥੀ ਓਹਨਾਂ ਅਠ ਵਿਚ ਦੋਜਕ ਦੇ ,
ਚਾਰ ਖਾ ਗੈ ਚੋਟ ਵਿਚ ਫਟੜਾਂ ਗਿਣਾਂਵਦੇ ।[੧੩੯]
ਮਾਰਿਆ ਸੀ ਬੈਲ ਕੋਤਵਾਲ ਜਿਸ ਸਿਖਾਂ ਸਾਹਵੇਂ ,
ਦੋਜ਼ਕ ਦੇ ਵਿਚ ਅਗੇ ਜਮਾਂ ਦੇ ਚਲਾਂਵਦੇ ।
ਭਜ ਗੈ ਮੈਦਾਨ ਛੱਡ ਜਦੋਂ 'ਮ੍ਰਿਗੇਸ਼' ਕਵਿ ,
ਫਟੜਾਂ ਸਮੇਤ ਬਾਹਰ ਕੋਟਲੇ ਤੋਂ ਜਾਂਵਦੇ ।
ਕੋਈ ਦੇਵੀ ਦੇਵ ਔ ਹਮੇਸ਼ ਕਾ ਰਟਨ ਕਰੇ,
ਕਿਸ਼ਨ ਬਿਸ਼ਨ ਕਾ ਧਿਆਨ ਕੋਊ ਲਾਂਵਦਾ।
ਪਰੇ ਜਬ ਭੀਰ ਰਘੁਬੀਰ ਕੋ ਚਿਤਾਰਤ ਹੈ।
ਕਾਰਜ ਕੇ ਆਦਿ ਮੈਂ ਗਨੇਸ਼ ਕੋ ਮਨਾਂਵਦਾ।
ਕਾਹੂ ਸੋ ਨਾ ਕਾਮ ਮੇਰਾ ਛੱਡਿਆ ਤਮਾਮ ਵੇਰਾ
ਰਾਮ ਮ੍ਰਿਗੇਸ਼ ਦਾ ਬਸ਼ੇਸ਼ ਜਸ ਗਾਂਵਦਾ।
ਸਾਰੰਗ ਔ ਸਿਪ ਜਿਉਂ ਸਵਾਂਤਿ ਦਾ ਧਿਆਨ ਨਿੱਤ,
ਚੀਨੀ ਅਸਵਾਰ ਤੇਰੀ ਵਾਟ ਨੂੰ ਤਕਾਂਵਦਾ।
ਸਮੁੰਦ ਖਾਂ ਪਠਾਣ[੧੪੦] ਵਿਚ ਕੋਟਲੇ ਦੇ ਸੂਰਬੀਰ ,
ਨਹੀਂ ਸੀ ਮੌਜੂਦ ਵੱਜਾ ਜੰਗ ਦਾ ਨਗਾਰਾ ਜਦ ।
ਜੋਧਾ ਮਸ਼ਹੂਰ ਮਗਰੂਰ ਬਲ ਆਪਣੇ 'ਚ ,
ਗਿਆ ਕਿਤੇ ਦੂਰ ਹੋਇਆ ਜੰਗ ਦਾ ਇਸ਼ਾਰਾ ਜਦ ।
ਆਇਆ ਜਦ ਕੋਟਲੇ 'ਚ ਸੁਣਕੇ ਹਵਾਲ ਬੀਰ ,
ਸਾਥੀਆਂ ਸਮੇਤ ਕੀਤਾ ਜੁਧ ਦਾ ਤਿਆਰਾ ਜਦ ।
ਖਾਲਸੇ ਦੀ ਵੇਖਣੀ ਬਹਾਦਰੀ ਪਠਾਣ ਕਹਿੰਦਾ ,

ਸਿੰਘਾਂ ਪਿਛੇ ਨੱਸ ਕਰ ਗਿਆ ਮਾਰੋ ਮਾਰਾ ਜਦ ।

•

ਕੋਟਲੇ ਤੋ ਤਿੰਨ ਚਾਰ ਕੋਹ ਥੇਹ ਭੂਤਨ ਦਾ ,
ਜਾਂਵਦੇ ਸੀ ਸਿੰਘ ਓਥੇ ਬੁਚੜ ਸੰਘਾਰ ਕੇ ।
ਘੋੜੇ ਤੇ ਸਵਾਰ ਹੋ ਸਮੁੰਦ ਖਾਨ ਗਿਆ ਪਿਛੇ ,
ਮਾਰ ਲਲਕਾਰਾ ਕਿਹਾ ਸਿੰਘਾਂ ਨੂੰ ਵੰਗਾਰ ਕੇ । .
ਜਾਂਵਦੇ ਹੋ ਕਿਥੇ ਅਜ ਛੱਡ ਕੇ ਮੈਦਾਨ ਪਾਜੀ ,
ਬੋਲਿਆ ਪਠਾਣ ਜੋਸ਼ ਮਾਣ ਬਲਕਾਰ ਕੇ ।
ਕੇਹੜਾ ਹੀਰਾ ਸਿੰਘ ? 'ਮ੍ਰਿਗੇਸ਼' ਕਵਿ ਭੇਜ ਸੌਹੇਂ ,
ਵੇਖਣੇ ਮੈ ਹੱਥ ਅਜ ਓਸਦੀ ਕਟਾਰ ਕੇ ।

## ਵਾਰ

ਘੋੜਾ ਫੇਤ ਕੇ ਸਮੁੰਦ ਖਾਨ ਆ ਗਿਆ , ਮੂੰਹੋਂ ਖਾਲਸੇ ਨੂੰ ਆਖਦਾ ਵੰਗਾਰ ।
ਖਾਲੀ ਛੱਡ ਕੇ ਮੈਦਾਨ ਭਜ ਜਾਵਣਾ , ਗਲ ਸੂਰਮੇ ਦੇ ਨਹੀਂ ਦਰਕਾਰ ।
ਅਸੀਂ ਸੂਰਬੀਰ ਧਨੀ ਤਲਵਾਰ ਦੇ , ਤੁਸਾਂ ਜੱਟਾਂ ਨੂੰ ਕੀ ਜੁਧ ਵਾਲੀ ਸਾਰ ।
ਮੇਰੇ ਰਿਹਾ ਅਫਸੋਸ ਵਿਚ ਦਿਲ ਦੇ , ਮੈ ਸਾਂ ਮੌਕਿਆ ਤੇ ਗਿਆ ਕਿਤੇ ਬਾਹਰ ।
ਹੁੰਦਾ ਵਿਚ ਜੇ ਮੈਦਾਨ ਅਜ ਸੂਰਮਾ , ਦਿੰਦਾ ਲੋਥਾਂ ਵਾਲੇ ਢੇਰ ਮੈ ਉਸਾਰ ।
ਸਾਹਵੇਂ ਸ਼ੇਰ ਦੇ ਜੁਆਨ ਕਿਹੜਾ ਢੁਕਦਾ , ਜਦੋਂ ਖਿਚਦਾ ਮਿਆਨੋ ਤਲਵਾਰ ।
ਵਾਂਙ ਗਿਦੜਾਂ ਦੇ ਝਾੜੀਆਂ 'ਚ ਛਪਦੇ , ਸੁਣ ਸ਼ੇਰ ਦੀ ਭਬਕ ਇਕੋ ਵਾਰ ।
ਸਾਹਵੇਂ ਹੀਰਾ ਸਿੰਘ ਕਰ 'ਮ੍ਰਿਗੇਸ਼' ਦੇ , ਇਹ ਵੀ ਚਖ ਲਵੇ ਤੇਗ ਵਾਲੀ ਧਾਰ ।

## ਜੁਆਬ ਹੀਰਾ ਸਿੰਘ

## ਵਾਰ

ਬੋਲੀ[141] ਸੂਰਮੇ ਨੂੰ ਤੀਰ ਵਾਂਗ ਖੁਭ ਗਈ , ਕਾਤੀ ਚੀਰ ਗਈ ਜਿਗਰ ਇਕੋ ਵਾਰ ।
ਘੋੜਾ ਫੇਤ ਕੇ ਮੈਦਾਨ ਵਿਚ ਆ ਗਿਆ , ਤੇਗ ਖਿਚ ਲਈ ਮਿਆਨ ਵਿਚੋਂ ਬਾਹਰ ।
ਸ਼ਮ੍ਹਾ ਜਗਦਾ ਪਤੰਗ ਜਦੋਂ ਵੇਖ ਲੈ , ਨਹੀਂ ਸੀਸ ਨਾਲ ਕਰਦਾ ਪਿਆਰ ।
ਯਾਰੋ ਛਡਣਾ ਅਸੀਲ ਕੀ ਮੈਦਾਨ ਨੂੰ , ਮਾਰੀ ਸਿੰਘ ਨੇ ਭਬਕ ਲਲਕਾਰ ।

ਗੂੰਜ ਨਾਲ ਅਸਮਾਨ ਡਾਹਢਾ ਕੰਬਿਆ , ਝਟ ਹੋ ਗਿਆ ਪਠਾਣ ਠੰਢਾ ਠਾਰ ।
ਪਹਿਲਾਂ ਕਰ ਲੈ ਤੂੰ ਵਾਰ ਸਿੰਘ ਆਖਦਾ , ਵਿਚ ਚਿਤ ਦੇ ਨਾ ਰਹਿ ਜੇ ਗੁਫਾਰ ।[142]
ਵਾਰ ਰੋਕਣਾ ਮੁਹਾਲ ਹੀਰਾ ਸਿੰਘ ਦਾ , ਅਸਾਂ ਰਖਣਾ ਨਹੀਂ ਖਾਨ ਜੀ ਉਧਾਰ ।
ਹਥੋਂ ਹਥੀ ਹੀ ਨਿਬੇੜਾ ਕਰ ਦੇਵਣਾ , ਅਜ ਚਖਣੀ ਤੂੰ ਤੇਗ ਵਾਲੀ ਧਾਰ ।
ਵੇਲੇ ਅੰਤ ਦੇ ਰਸੂਲ ਨੂੰ ਧਿਆਇ ਲੈ, ਤੇਰਾ ਜਗ ਤੋਂ ਨਿਖੁਟਿਆ ਅਹਾਰ।

## ਕਬਿੱਤ

ਤੇਗ ਧੂਹ ਮਿਆਨ 'ਚੋਂ ਸਮੁੰਦ ਖਾਨ ਮਾਰ ਨਾਹਰਾ ,
ਆ ਗਿਆ ਮੈਦਾਨ ਵਿਚ ਐਲੀ ਐਲੀ ਬੋਲ ਕੇ ।
ਧਨੀ ਤਲਵਾਰ ਦਾ ਪਠਾਨ ਸੂਰਬੀਰ ਜੋਧਾ ,
ਭਜਿਆ ਨਹੀ ਕਦੇ ਸੀ ਮੈਦਾਨ ਵਿਚੋਂ ਡੋਲ ਕੇ ।
ਖਾਲਸੇ ਦੇ ਨਾਲ ਆ ਕੇ ਜ਼ੋਰ ਅਜਮਾਉਣ ਲਗਾ ,
ਤੇਗ ਧਾਰ ਕੰਡੇ ਤੇ ਸਰੀਰ ਜੋਧਾ ਤੋਲ ਕੇ ।
ਹੋਵਦੀ ਪਰਖ 'ਮ੍ਰਿਗੇਸ਼' ਕਵਿ ਸੂਰਮੇ ਦੀ ,
ਜੰਗ ਦੇ ਮੈਦਾਨ ਵਿਚ ਜਿੰਦੜੀ ਨੂੰ ਘੋਲ ਕੇ ।
ਸਿੰਘ ਸੂਰ ਸ਼ਤਰੂ ਦਾ ਬੋਲ ਸੁਣ ਡਰੇ ਨਾਹੀਂ ,
ਕਾਲ-ਜੀਭੀ ਖਿਚ ਲਈ ਮਿਆਨੋਂ ਸਿੰਘ ਸ਼ੂਕਦੀ ।
ਬਿਜਲੀ ਦੇ ਵਾਂਙ ਚਮਕਾਰਿਆ ਮੈਦਾਨ ਓਸ ,
ਆ ਗਈ ਕਾਲੀ ਨਾਗਣੀ ਉਹ ਮਾਰ ਡੰਗ ਫੂਕਦੀ ।
ਹੋ ਗਿਆ ਮੈਦਾਨ ਖਾਲੀ ਨੱਸ ਗੈ ਜਵਾਨ ਸਾਰੇ ,
ਰਹਿ ਗਿਆ ਸਮੁੰਦਾ ਜੀਹਦੇ ਮੌਤ ਸਿਰ ਕੂਕਦੀ
ਹੀਰਾ ਸਿੰਘ ਮਾਰ ਕੇ ਭਬਕ 'ਮ੍ਰਿਗੇਸ਼' ਕਵਿ ,
ਕਹਿੰਦਾ ਕਰ ਵਾਰ ਕਾਹਨੂੰ ਸੁਤਾ ਨੀਂਦ ਘੂਕਦੀ ।

## ਵਾਕ ਸਮੁੰਦ ਖਾਨ

ਮਾਰ ਕੇ ਭਬਕ ਲਲਕਾਰ ਪਿਆ ਸ਼ੇਰ ਵਾਂਙ ,
ਹੋ ਜਾ ਸਾਵਧਾਨ ਸਿੰਘਾ ਵੇਖੀਂ ਹਥ ਖਾਨ ਦੇ ।
ਸੁਰਤੀ ਅਡੋਲ ਕਰ ਜਿੰਦੜੀ ਦਾ ਘੋਲ ਆ ਜਾ ,

ਸਾਹਮਣੋ ਮੈਦਾਨ ਤੇਗ ਹਥ ਅਫਗਾਨ ਦੇ ।
ਮਾਂ ਨੂੰ ਧਿੱਕਾਰ ਜੇ ਮੈ ਕਰਾਂ ਦੂਜਾ ਵਾਰ ਸਿੰਘਾ ,
ਨਚ ਰਹੀ ਤੇਗ ਵੇਖ ਹੱਥ ਬਲਵਾਨ ਦੇ ।
ਹਰੀ ਤਕਦੀਰ ਤੇਰੀ ਜਾਪਦੀ ਅਖੀਰ ,
ਕਰ ਲਖ ਤਦਬੀਰ ਸੋਹਲੇ ਪੜ੍ਹਾਂ ਤੇਰੀ ਜਾਨ ਦੇ ।

## ਵਾਕ ਖਾਲਸੇ ਦਾ

ਖੰਡੇਧਾਰ ਗੁੜ੍ਹਤੀ ਨੂੰ ਪੀ ਕੇ ਅਮਰ ਹੋਏ ,
ਮੌਤ ਸਾਡੀ ਲਾੜੀ ਸੇਹਰੇ ਬੰਨ੍ਹ ਪੁਨਾਵਾਂਗੇ ।
ਸੌਹਰਾ ਹੈ ਧਰਮਰਾਜ ਢੁਕਾਂਗੇ ਜਵਾਈ ਬਣ ,
ਲੈ ਸ਼ਹੀਦੀ ਰੁਕਾ[143] ਮੌਤ ਲਾੜੀ ਨੂੰ ਨਚਾਵਾਂਗੇ ।
ਇਕ ਹਥ ਤੇਗ ਦੂਜੀ ਤਲੀ ਉਤੇ ਸੀਸ ਸਾਡਾ ,
ਕਾਲ ਦੇ ਪ੍ਰਾਹੁਣੇ[144] ਦਸ ਭੈ ਕਿਥੋਂ ਖਾਵਾਂਗੇ ?
ਵੇਖ ਰਣਭੂਮ ਦਾ ਨਜ਼ਾਰਾ 'ਮ੍ਰਿਗੇਸ਼' ਕਵਿ ,
ਤੇਗ ਦੀ ਪਿਆਸ ਤੇਰੇ ਲਹੂ 'ਚੋਂ ਬੁਝਾਵਾਂਗੇ ।

•

ਆ ਗਿਆ ਮੈਦਾਨ 'ਚ ਸਮੁੰਦ ਖਾਨ ਮਾਰ ਨਾਹਰਾ ,
ਮਧ ਕੀਟ [145] ਰੀਝ ਸੀਸ ਆਪਦਾ ਕਟਾਉਣ ਨੂੰ ।
ਪਰਸਰਾਮ[146] ਵਾਂਙ ਲਲਕਾਰ ਪਿਆ ਹੀਰਾ ਸਿੰਘ ,
ਚੁਕਿਆ ਕੁਹਾੜਾ ਜਿਵੇ ਛੱਤਰੀ ਮੁਕਾਉਣ ਨੂੰ ।
ਫੋੜ ਮੱਥਾ ਕਾਲਕਾ ਨਿਕਾਲੀ ਜਿਵੇਂ ਚੰਡਕਾ ਨੇ ,
ਸ਼ੋਣਤ ਦੀ ਰੱਤ ਪੀ ਪਿਆਸ ਦੇ ਬੁਝਾਉਣ ਨੂੰ ।
ਜੁਟੇ ਆਹਮੋ ਸਾਹਮਣੇ ਦੋ ਬੀਰ 'ਮ੍ਰਿਗੇਸ਼' ਕਵਿ ,
ਸ਼ਮ੍ਹਾ ਤੇ ਪਤੰਗ ਆ ਗਏ ਸੀਸ ਦੇ ਘਸਾਉਣ ਨੂੰ ।

ਸ਼ਕਤੀ ਅਰਾਧ ਕੇ ਮਿਆਨ 'ਚੋਂ ਖੜਗ ਧੂਹਿਆ ,
ਦੇਹ ਦਾ ਸਨੇਹ ਮੈਨੂੰ ਆਂਵਦਾ ਪਸੰਦ ਨਾ ।

ਮੌਤ ਲਾੜੀ ਵਰਨੇ ਨੂੰ ਚੜ੍ਹਿਆ ਤੁਰੰਗ[147] ਬੀਰ ,
ਕਾਮ ਤੇ ਵਿਕਾਰ ਵਿਸ਼ੇ ਵਿਚ ਉਹ ਅਨੰਦ ਨਾ ।
ਅਸ ਕ੍ਰਿਪਾਨ ਖੰਡਾ ਖੜਗ ਹੈ ਪੀਰ ਮੇਰੇ[148] ,
ਸਾਹਮਣੇ  ਸ਼ਹੀਦ ਹੋਵਾਂ ਵਰ ਈਹੋ ਮੰਗਨਾਂ ।
ਖੰਘ ਤਾਪ ਵਾਲੀ ਮੌਤ ਸੂਰਮੇ ਨੂੰ ਸੋਭਦੀ ਨਹੀ,
ਕਹੇ 'ਮ੍ਰਿਗੇਸ਼' ਮੁੜੇ ਜੰਗ ਵਲੋਂ ਅੰਗ ਨਾ ।

## ਵਾਰ

ਗਾਜ਼ੀ[149] ਆ ਗਿਆ ਨਚਾਂਵਦਾ ਤੁਰੰਗ ਨੂੰ , ਕਹਿੰਦਾ ਖਾਲਸੇ ਨੂੰ ਫੇਰ ਲਲਕਾਰ ।
ਮੇਰੀ ਤੇਗ ਨਹੀਂ ਮਿਆਨ 'ਚ ਸਮਾਵਦੀ , ਆਵੇ ਉਛਲ ਉਛਲ ਕੇ ਬਾਹਰ ।
ਸੱਪ ਉਡਣੇ ਭੱਥ ਦੇ ਵਿਚ ਤੀਰ ਨੇ , ਇਕ ਦੂਸਰੇ ਨੂੰ ਡੰਗ ਰਹੇ ਮਾਰ ।
ਤੇਗ ਜਗਦੀ ਸਮ੍ਹਾ ਦੇ ਵਲ ਤਕ ਕੇ , ਕਈ ਦੇਣਗੇ ਪਤੰਗ ਸੀਸ ਵਾਰ ।
ਕਾਇਰ ਛਡ ਕੇ ਮੈਦਾਨ ਭਜ ਜਾਣਗੇ ,  ਕਾਲੀ ਨਾਗਣੀ ਜਾਂ ਖਿਚੀ ਮੈ ਕਟਾਰ ।
ਆ ਜਾ ਸਾਹਮਣੇ ਸਮੁੰਦ ਖਾਂ ਪਠਾਣ ਦੇ , ਜੇ ਤਾਂ ਜੁਸੇ ਵਿਚ ਹੈਂ ਬਲਕਾਰ ।
ਜੇ ਤਾਂ ਭਜਣਾ ਈ ਸੁਟ ਹਥਿਆਰ ਜਾ , ਸ਼ੋਹਦਾ ਜਾਣ ਨਾ ਕਰਾਂਗਾ ਫੇਰ ਵਾਰ ।
ਸ਼ੇਰ ਆ ਗਿਆ ਮੈਦਾਨ ਵਿਚ ਵੇਖ ਕੇ , ਕਦੇ ਠਹਿਰਦੀ ਨਹੀਂ ਮਿਰਗਾਂ ਦੀ ਡਾਰ ।

## ਵਾਕ ਹੀਰਾ ਸਿੰਘ

" ਗੁਰਾਂ ਖਿਚ ਕੇ ਮਿਆਨ ਵਿਚੋਂ ਤੇਗ ਨੂੰ , ਉਚੀ ਖਾਲਸੇ ਨੂੰ ਕਿਹਾ ਸੀ ਪੁਕਾਰ ।[150]
ਮੈਨੂੰ ਲੋੜ ਅਜ ਜੋਧਿਆਂ ਦੇ ਸੀਸ ਦੀ , ਪਿਉਂਦ ਲਾਵਣੀ ਪਾ ਰੱਤ ਦੀ ਫੁਹਾਰ ।
ਜਨਮ ਖਾਲਸੇ ਦਾ ਤੇਗ ਵਾਲੀ ਧਾਰ 'ਚੋਂ , ਖੰਡੇਧਾਰ ਪੀ ਪੀ ਹੋ ਗੈ ਬਲਕਾਰ ।
ਸਵਾ ਲਖ ਨਾਲ ਇਕ ਇਕ ਲੜੇਗਾ , ਦਿਤਾ ਵਰ ਸਾਨੂੰ ਦਸਵੇਂ ਔਤਾਰ ।
ਪੀਤੀ ਰਜ ਰਜ ਖੰਡੇਧਾਰ ਗੁੜ੍ਹਤੀ , ਮਾਤਾ ਜੰਮਿਆਂ ਜਾਂ ਸਿੰਘ ਸਰਦਾਰ ।
ਲੋਕੀ ਬਾਲਾਂ ਨੂੰ ਪੁਸ਼ਾਕ ਪਾ ਸ਼ਿੰਗਾਰਦੇ , ਸਾਡੇ ਗਾਤਰੇ ਹੈ ਤੇਗ ਵਾਲਾ ਹਾਰ ।
ਅਸੀਂ ਵਰਨਾ ਹੈ ਜਾ ਕੇ ਲਾੜੀ ਮੌਤ ਨੂੰ , ਪਾ ਕੇ ਭੰਗੜਾ ਤੇਗ ਚਮਕਾਰ ।
ਵਿਚ ਸਤਵੇਂ ਪਾਤਾਲ ਧਸ ਜਾਇੰਗਾ , ਮਾਰੀ ਸਿੰਘਾਂ ਨੇ ਜਦੋਂ ਲਲਕਾਰ ।
ਉਡ ਜਾਣਗੇ ਪਹਾੜ ਦਸਾਂ ਦਿਸ਼ਾਂ ਨੂੰ , ਮੇਰੇ ਧੌਂਸੇ ਵਾਲਾ ਸੁਣ ਟੁਣਕਾਰ ।
ਮੇਰੀ ਤੇਗ ਦੀ ਚਮਕ ਉਤੇ ਰੀਝ ਕੇ , ਦੇਣ ਸੈਂਕੜੇ ਪਤੰਗ ਜਾਨਾਂ ਵਾਰ ।

ਤੇਗ ਨਚਦੀ ਮੈਦਾਨ ਵਿਚ ਵੇਖ ਕੇ , ਲਖਾਂ ਹੋਣ ਮਧ-ਕੈਟਭ ਸ਼ਿਕਾਰ ।
ਤੇਰੇ ਸੀਸ ਉਤੇ ਕਾਲ ਅਜ ਕੂਕਦਾ , ਕਹਿੰਦਾ ਕਵੀ 'ਮ੍ਰਿਗੇਸ਼' ਲਲਕਾਰ।

## ਮਿਰਜ਼ਾ

ਖਿਚੀ ਖਾਨ ਸਮੁੰਦ ਨੇ ਕਰ ਝੱਟ ਮਿਆਨੋ ਸਾਰ ।
ਸੀਸ ਚਲਾਈ ਸਿੰਘ ਦੇ, ਹੋ ਖਾਨ ਪੈਰਾਂ ਦੇ ਭਾਰ ।
ਖਾਲੀ ਵਾਲੋਂ ਸਿੰਘ ਸੀ , ਉਸ ਰੋਕੀ ਬਾਂਹ ਉਲਾਰ ।
ਗੁੱਟ ਖੱਬਾ ਉਹ ਵਢ ਕੇ , ਸਿਰ ਤੋਂ ਗਈ ਟਪਕਾਰ ।
ਲਈ ਧੂਹ ਮਿਆਨੋ ਕਾਲਕਾ , ਜਿਉਂ ਫਿਰਦੀ ਬਿਜਲੀ ਤਾਰ ।
ਸਿਰ ਲਾਹਿਆ ਖਾਨ ਸਮੁੰਦ ਦਾ , ਉਸ ਕੱਦੂ ਵਾਂਙ ਉਲਾਰ ।
ਧੜ ਤੜਫੇ ਵਿਚ ਰਣਭੂਮ ਦੇ , ਜਿਉਂ ਤੱਸਾ ਮੀਨ ਲਾਚਾਰ ।
ਫੜ ਨੱਠੇ ਯਾਰ 'ਮ੍ਰਿਗੇਸ਼' ਕਵਿ , ਅਤੇ ਮਿਲੇ ਨਾ ਜਾਂਦੀ ਵਾਰ ।

## ਕਬਿੱਤ

ਮਾਰ ਲਲਕਾਰਿਆਂ ਨੂੰ ਮਰ ਗਿਆ ਸਮੁੰਦ ਖਾਨ ,
ਖਿਚ ਕੇ ਮਿਆਨੋ ਤੇਗ ਸੀਸ ਤੇ ਨਚਾ ਗਿਆ ।
ਐਲੀ ਤੇ ਅਕਾਲ ਵਾਲੇ ਨਾਹਰਿਆਂ ਦੀ ਗੂੰਜ ਸੁਣ ,
ਫੜ ਕੇ ਕੈਲਾਸ਼ ਤਾਂਈਂ ਮਹਾਂਦੇਵ ਆ ਗਿਆ ।
ਜੋਧਿਆਂ ਦੇ ਸੀਸ ਵਿਚ ਮਾਲਾ ਦੇ ਪ੍ਰੋਣ ਲਈ ,
ਸ਼ਿਵ ਤਰਸ਼ੂਲ ਵਿਚ ਜੋਸ਼ ਦੇ ਘੁਮਾ ਗਿਆ ।
ਭੀਸ਼ਮ ਪਿਤਾਮਾ ਭੀਮ ਅਰਜਨ ਕਰਣ ਆਦਿ[151],
ਜੁਧ ਵੇਖ ਬੀਰ ਸਰਮਧ ਸ਼ਰਮਾ ਗਿਆ ।
ਕਟ ਕਟ ਬੀਰ ਗਿਰੇ ਦਿਲਾਂ ਵਾਲੇ ਵੱਟ ਕੱਢ ,
ਦਾਮਨੀ[152] ਸਮਾਨ ਤੇਜ ਮਨ ਕੋਲੋਂ ਜਾਪਦੇ ।
ਪਰਬਤ ਸੁਮੇਰ ਵਾਂਙ ਹੋਇਕੇ ਅਡੋਲ ਬੀਰ ,
ਤੇਗਾਂ ਚਿੰਗਿਆੜੇ ਵਾਂਙ ਬਿਜਲੀ ਸਿਆਪਦੇ ।
ਲੁਥ ਗੁਥ ਹੇਠ ਉਤੇ ਹੋਂਵਦੇ ਸਕਿੰਟ ਵਿਚ ,
ਦੇਹ ਨੂੰ ਤਲਾਕ ਜੋਧੇ ਰਾਗ ਏਹ ਅਲਾਪਦੇ ।

ਡੋਲਿਆ ਸੁਰੇਸ਼[153] 'ਮ੍ਰਿਗੇਸ਼' ਕਵਿ ਉਠ ਭੱਜਾ ,
ਚੜ੍ਹ ਪਿਆ ਸੁੰਭ ਖੁਭੀ ਗਲ ਰੂਹ ਆਪਦੇ ।

•

## ਮਿਰਜ਼ਾ

ਖਿਚੀ ਹੀਰਾ ਸਿੰਘ ਨੇ , ਵਿਚ ਜੋਸ਼ ਤੇਗ ਚਮਕਾਰ ।
ਕਈ ਸੜੇ ਪਤੰਗੇ ਆਣ ਕੇ , ਲਿਆ ਸ਼ਮ੍ਹਾ ਉਨ੍ਹਾਂ ਦਿਲ ਧਾਰ ।
ਭੱਜੇ ਕਾਇਰ ਛਡ ਮੈਦਾਨ ਨੂੰ , ਸੁਣ ਮਿਰਗ ਸਿੰਘ ਭਬਕਾਰ ।
ਜਿਵੇਂ ਵਿੰਨ੍ਹੇ ਤਣੇ ਰਠੌਤ ਨੇ , ਬਚਿਤਰ ਸਿੰਘ[154] ਲਲਕਾਰ ।
ਜਿਉਂ ਫੜੇ ਤੀਰ ਲੰਕੇਸ਼[155] ਨੇ , ਹਨੂਮਾਨ ਫਤੇ ਹਥ ਪਾ ।
ਜਿਉਂ ਬਰਛੀ ਰਾਹ 'ਚੋਂ ਰੋਕ ਕੇ , ਦਿਤੀ ਰਾਵਣ ਵਲ ਚਲਾ ।
ਜਿਉਂ ਚੁਕ ਕੁਹਾੜਾ ਪਰਸ ਰਾਮ , ਦਿਤੇ ਛਤਰੀ ਕੁਲ ਮੁਕਾ ।
ਜਿਉਂ ਭੀਸ਼ਮ ਭਰਿਆ ਜੋਸ਼ ਵਿਚ , ਦਿਤਾ ਅਰਜਨ ਰਣੋ ਭਜਾ ।
ਜਿਉ ਪ੍ਰਣ ਕਿਸ਼ਨ ਦਾ ਤੋੜਿਆ , ਪਹੀਆ ਰਥ ਦਾ ਟੁਟਿਆ ।
ਜਿਉਂ ਖੜਗ ਸਿੰਘ[156] ਦੇ ਸਾਹਮਣੇ , ਰਿਹਾ ਕਿਸ਼ਨ ਵਾਸਤੇ ਪਾ ।
ਸਿਰ ਲੱਬਾ ਹਥ ਵਿਚ ਖੜਗ ਸੀ , ਸਭ ਬੀਰ ਰਹੇ ਕੁਰਲਾ ।
ਗਲ ਪੱਲਾ ਮੂੰਹ ਵਿਚ ਘਾਹ ਲੈ , ਰਿਹਾ ਕਿਸ਼ਨ ਜਿਵੇਂ ਬਖਸ਼ਾ ।
ਜਿਵੇਂ ਗੋਸ਼ੇ ਨਾਲ ਕਮਾਨ ਦੇ , ਪ੍ਰਿਥੂ[157] ਦਿਤੇ ਪਹਾੜ ਧਕਾ ।
ਜਿਉਂ ਮਾਨਧਾਤੇ ਨਰੇਸ਼[158] ਨੇ , ਦਿਤੇ ਸੱਤ ਸਮੁੰਦ ਬਣਾ ।
ਜਿਉਂ ਹਾਥੀ ਪਕੜ ਅਕਾਸ਼ ਨੂੰ , ਦਿਤੇ ਭੀਮ ਚਲਾ ।
ਜਿਉਂ ਬਾਣ ਸੁਧੰਨੇ ਮਾਰ ਕੇ , ਰਥ ਅਰਜਨ ਦੀਆ ਘੁਮਾ ।
ਜਿਉਂ ਬਬਰ ਬਾਹਨ ਦੀ ਫੌਜ ਤਕ159, ਅਰਜਨ ਡੋਲ ਗਿਆ ।
ਕਾਲ ਆਪਣਾ ਜਾਣ ਕੇ , ਉਹਦੇ ਦਿਲ ਵਿਚ ਹੌਲ ਪਿਆ ।
ਹੋਇਆ ਸਿਥਲ ਸਰੀਰ ਸਭ , ਸੁੱਕ ਦਿਲ ਦਾ ਕੌਲ ਗਿਆ ।
ਜਿਵੇਂ ਚੜ੍ਹਿਆ ਸ਼ੰਕਰ ਕ੍ਰੋਧ ਕਰ , ਅਜ ਪ੍ਰਲੋ ਕਾਲ ਭਇਆ ।
ਜਿਵੇਂ ਪਾਂਡਵ ਬਣ ਨੂੰ ਸਾੜਿਆ , ਦਿਤੇ ਅਰਜਨ ਮੇਘ ਭਜਾ ।
ਜਿਵੇਂ ਨਿਕਲੇ ਗੜ੍ਹੀ ਚਮਕੌਰ 'ਚੋਂ, ਅਜੀਤ ਤੇਗ ਚਮਕਾ ।

ਜਿਵੇਂ ਨਲੂਆ ਆਉਂਦਾ ਵੇਖ ਕੇ, ਡਿਗ ਪੈ ਪਠਾਣ ਗਸ਼ ਖਾ ।
ਤਿਵੇਂ ਜੰਗ ਦੇ ਵਿਚ 'ਮ੍ਰਿਗੇਸ਼' ਕਵਿ , ਹੀਰਾ ਸਿੰਘ ਰਿਹਾ ਤੇਗ ਨਚਾ ।

## ਕਬਿੱਤ

ਮਾਰਿਆ ਸਮੁੰਦਾ ਸਾਥੀ ਛਡ ਕੇ ਮੈਦਾਨ ਨੱਠੇ ,
ਰਿਆਸਤ ਪਟਿਆਲਾ ਸਿੰਘ ਰਤ ਪਹੁੰਚੇ ਜਾਇਕੇ ।
ਤੇਲ ਪਾ ਕੜਾਹੀ ਹੀਰਾ ਸਿੰਘ ਜੀ ਨੇ ਟੁੰਡ ਤਲਾ ,
ਰੱਤ ਹੋਈ ਬੰਦ ਕਿਹਾ ਸਿੰਘਾਂ ਨੂੰ ਸੁਨਾਇਕੇ ।
ਕਰਨਾ ਸੀ ਕੰਮ ਹੋਇਆ ਪੂਰਾ ਨਾ ਅਧੂਰਾ ਰਿਹਾ ,
ਕੀਤਾ ਖਸਮਾਨਾ ਉਹ ਨਜਿਠਿਆ ਬਨਾਇਕੇ।
ਬੇਗੁਨਾਹਾਂ ਮਾਰਿਆ ਨਾ ਜਾਵੇ 'ਮ੍ਰਿਗੇਸ਼' ਕਵਿ ,
ਬੈਠੇ ਹਾਂ ਪਤੰਗ ਅਸੀਂ ਤਲੀ ਸੀਸ ਚਾਇਕੇ ।

## ਵਾਕ ਹੀਰਾ ਸਿੰਘ

ਜਾਣਾ ਜਿਨ੍ਹਾਂ ਸਿੰਘਾਂ ਜਾਣ ਨਾਲ ਪ੍ਰਸੰਨਤਾ ਦੇ ,
ਹੋਵਣਾ ਸ਼ਹੀਦ ਜਿਹੜੇ ਸ਼ਮ੍ਹਾ ਦੇ ਪੁਜਾਰੀ ਵੀਰ ।
ਟਿਕੇ ਰਹਿਣ ਵੀਰ ਜਿਨ੍ਹਾਂ ਹੋਵਣਾ ਸ਼ਹੀਦ ਅਜ ,
ਜੋਤ ਲੌ ਧਿਆਨ ਜਾਣ ਤੋਪ ਨੂੰ ਮੁਰਾਰੀ ਵੀਰ ।
ਹਥੀਂ ਬੰਨ੍ਹ ਗਾਨੇ ਮੱਥੇ ਸੇਹਰੇ ਸਜਾਇਕੇ ਤੇ ,
ਛੱਡ ਕੇ ਜੈਕਾਰੇ ਵਰੋ ਹੀਰ ਏਹ ਕੁਆਰੀ ਵੀਰ ।
ਅੰਗ ਸੰਗ ਹੈ ਗੋਬਿੰਦ ਪਿਛੇ ਪੈਰ ਜੋ ਨਾ ਧਰੇ ਸਿੰਘ ,
ਕਹੇ 'ਮ੍ਰਿਗੇਸ਼' ਗੁਰਾਂ ਮੁਖ ਤੋਂ ਉਚਾਰੀ ਵੀਰ।

## ਬੈਂਤ

ਜਥੇਦਾਰ ਦੀ ਸੁਣ ਆਵਾਜ਼ ਕੰਨੀ, ਕਈ ਟੁਰ ਗੈ ਵਾਂਗ ਵਰੋਲਿਆਂ[160] ਦੇ ।
ਬੈਠੇ ਜੋਤ ਧਿਆਨ ਨਿਸੰਗ ਹੋ ਕੇ , ਬਹੁਤੇ ਰਹੇ ਹਿਲੇ ਦਿਲ ਥੋੜਿਆਂ ਦੇ ।
ਜਿਹੜੇ ਤਲੀ ਤੇ ਸੀਸ ਟਿਕਾ ਬੈਠੇ , ਜਿਨ੍ਹਾਂ ਚਖਣੇ ਸੀ ਵਾਰ ਗੋਲਿਆਂ ਦੇ ।
ਰਹੇ ਸਿੰਘ ਅਠਾਹਠ 'ਮ੍ਰਿਗੇਸ' ਸ਼ਾਇਰ , ਭਰੇ ਜੋਸ਼ ਜਿਨ੍ਹਾਂ ਵਿਚ ਲੋਹੜਿਆਂ ਦੇ ।

ਉਤਮ ਸਿੰਘ ਥਾਨੇਦਾਰ[161] ਸ਼ੇਰਪੁਰ ਦਾ , ਨਾਮਧਾਰੀ ਲਿਬਾਸ ਨੂੰ ਪਾਇਕੇ ਜੀ ।
ਲੰਗਰ ਵਾਸਤੇ ਆਣਕੇ ਅਰਜ਼ ਕੀਤੀ , ਉਤੋਂ ਪਿਆਰ ਦਿਲ ਖੋਟ ਰਖਾਇਕੇ ਜੀ ।
ਹੀਰਾ ਸਿੰਘ ਜੀ ਕਪਟ ਨੂੰ ਤਾੜ ਗੈ ਨੀ , ਕਹਿੰਦੇ ਪੰਧ ਮੁਕਾਈਏ ਜਾਇ ਕੇ ਜੀ ।
ਬੀਜੀ ਬਿਖ ਕਦੇ ਅੰਮ੍ਰਿਤ ਹੋਂਵਦਾ ਨਹੀਂ , ਡਿਠੇ ਬੇਦ ਗ੍ਰੰਥ ਫੁਲਾਇ ਕੇ ਜੀ ।
ਨਾਇਬ ਨਾਜ਼ਿਮ ਤੇ ਨਾਮ ਨਿਆਜ਼ ਅਲੀ , ਉਹਦੇ ਸਿੰਘ ਸਪੁਰਦ ਕਰਾਇ ਦਿਤੇ ।
ਅਮਰਗੜ੍ਹ ਰਿਆਸਤ ਪਟਿਆਲੜੇ ਦਾ , ਕਿਲੇ ਓਸ 'ਚ ਸ਼ੇਰ ਪੁਚਾਇ ਦਿਤੇ ।
ਗਿਣਤੀ ਵਿਚ ਅਠਾਹਠ ਸੀ ਸਿੰਘ ਸਾਰੇ , ਫਟੜ ਵੀਹ ਤੇ ਨੌ[162] ਬਤਾਇ ਦਿਤੇ ।
ਲਿਖਿਆ ਜੋ ਸਰਕਾਰੇ ਰਿਪੋਟ ਨੇ ਸੀ , 'ਮ੍ਰਿਗੇਸ਼' ਨੇ ਬੋਲ ਸੁਣਾਇ ਦਿਤੇ ।
ਆਈਆਂ ਮਦਤਾਂ ਸਿਖ ਰਿਆਸਤਾਂ ਤੋਂ , ਨਾਭਾ ਪਟਿਆਲਾ ਤੇ ਜੀਂਦ ਸੁਣਾ ਦੇਵਾਂ ।
ਤੋਪਾਂ ਅਤੇ ਰਸਾਲਿਆਂ ਅੰਤ ਨਾਹੀਂ , ਸਤਾਰਾਂ ਜਨਵਰੀ ਪਤਾ ਬਤਾ ਦੇਵਾਂ ।
ਕਾਵਨ ਡੀ. ਸੀ. ਲੁਧਿਆਣੇ ਦੀ ਤਾਰ ਕੋਲੋਂ , ਪੁਸ਼ਟੀ ਏਸਦੀ ਵੀਰ ਕਰਵਾ ਦੇਵਾਂ ।
ਭੇਜੀ ਹੋਮ ਸਕੱਤਰ[163] ਕਲਕਤਾ ਦੇ ਨਾਂ,ਸਾਰੀ ਲਿਖ ਕੇ ਗਲ ਸਮਝਾ ਦੇਵਾਂ ।

## ਕਬਿੱਤ

ਤਾਰ ਵਿਚ ਲਿਖਦਾ ਹੈ ਹੋ ਗਿਆ ਅਮਨ ਇਥੇ ,
ਸੌ ਕੂਕੇ ਮਰੇ ਕੁਝ ਫਟੜ ਬਤਾਂਵਦਾ ।
ਕੋਟਲੇ ਮਲੇਰ ਡਿਪਟੀ ਕਾਵਨ ਕਮਿਸ਼ਨਰ ,
ਸੋਲਾਂ ਜਨਵਰੀ ਮਾਘ ਪੰਜ ਪਹੁੰਚ ਜਾਂਵਦਾ ।
ਕਮਿਸ਼ਨਰ ਅੰਬਾਲਾ ਤਾਈਂ ਪੰਦਰਾਂ ਤਾਰੀਕ ਤਾਰ ,
ਭੇਜ ਦਿਤੀ ਤਾਰ ਜਥਾ ਬਰਣ ਆਂਵਦਾ ।
ਪੰਜ ਸੌ ਕੂਕਿਆਂ ਚੜ੍ਹਾਈ ਕੀਤੀ ਕੋਟਲੇ ਤੇ ,
ਫੌਜ ਦਾ ਪ੍ਰਬੰਧ ਛੇਤੀ ਲਿਖ ਕੇ ਕਰਾਂਵਦਾ ।

## ਬੈਂਤ

ਮਹਿੰਦਰ ਸਿੰਘ ਰਾਜਾ ਪਟਿਆਲੜੇ ਦਾ , ਨਾਲ ਖਾਲਸੇ ਵੈਰ ਰਖਾਂਵਦਾ ਸੀ ।
ਜੇਠਾ ਪੁਤ੍ਰ ਅੰਗਰੇਜ਼ ਦਾ ਲਾਡਲਾ ਓਹ , ਹਰ ਤਰ੍ਹਾਂ ਦੀ ਮਦਦ ਪਹੁੰਚਾਂਵਦਾ ਸੀ ।
ਗਲ ਓਸ ਦੀ ਤਾਰ ਤੋਂ ਹੋਈ ਜ਼ਾਹਰ , ਪੰਜਾਬ ਗੌਰਮਿੰਟ ਦਿਲੀ ਨੂੰ ਪਾਂਵਦਾ ਸੀ ।

ਅਠਾਰਾਂ ਸੌ ਬਹੱਤਰਾ ਸੰਨ ਹੈਸੀ , ਸਤਾਰਾਂ ਜਨਵਰੀ ਕਵੀ ਬਤਾਂਵਦਾ ਸੀ ।
ਕੀਤਾ ਤਾਰ ਦੇ ਹੇਠ ਉਲੱਥੜਾ ਮੈਂ , ਕਵੀ ਲਿਖ ਕੇ ਹਾਲ ਸਮਝਾਂਵਦਾ ਸੀ ।

*

ਦੋ ਸੌ ਊਠ ਹਾਥੀ ਹੈਨ ਵੀਹ ਸਾਰੇ , ਮੇਰੇ ਪਾਸ ਇਹ ਹੈਨ ਸਰਕਾਰ ਮੇਰੀ ।
ਨਾਇਬ ਨਾਜ਼ਿਮ ਬਸੀ ਤਾਂਈਂ ਹੁਕਮ ਦਿਤਾ , ਜਲਦੀ ਭੇਜ ਘੱਲੇ ਪੜ੍ਹਕੇ ਤਾਰ ਮੇਰੀ ।
ਹੋਰ ਊਠ ਗੱਡੇ ਜਿੰਨੀ ਲੋੜ ਪਵੇ , ਕਰਾਂ ਢਿਲ ਨਾ ਸੁਣੋ ਵਿਚਾਰ ਮੇਰੀ ।
ਨਾਭੇ ਭੂਪ ਨੂੰ ਭੇਜਤੀ ਖਬਰ ਸਾਰੀ, ਨਾਮਧਾਰੀਆਂ ਦੇ ਨਾਲ ਖਾਰ ਮੇਰੀ ।

*

ਸਤਾਰਾਂ ਜਨਵਰੀ 'ਠਾਰਾਂ ਸੌ ਬਹੱਤਰੇ ਨੂੰ , ਸਿੰਘ ਕੋਟਲੇ ਵੜੇ ਪਹੁੰਚਾਇ ਦਿਤੇ ।
ਨਾਇਬ ਨਾਜ਼ਿਮ ਅਲੀ ਦੇ ਸਪੁਰਦ ਸੀ ਜੋ , ਵਾਪਸ ਕੋਟਲੇ ਫੇਰ ਲਿਆ ਦਿਤੇ ।
ਤੋਪਖਾਨੇ ਰਸਾਲੇ ਤੇ ਹੋਰ ਫੌਜਾਂ , ਏਹ ਰਿਆਸਤਾਂ ਵਲੋਂ ਭਿਜਵਾ ਦਿਤੇ ।
ਜਲੰਧਰ ਦਿਲੀ ਅੰਬਾਲੇ ਆਦਿ ਫੌਜਾਂ , ਸੀ ਉਡੀਕ ਦੇ ਹੁਕਮ ਸੁਣਾ ਦਿਤੇ।

•

ਸਤਾਰਾਂ ਜਨਵਰੀ ਉਪਰੋਂ ਸੰਨ ਪੜ੍ਹ ਲੌ , ਬਾਹਰ ਕੋਟਲੇ ਵਿਚ ਮੈਦਾਨ ਵੀਰਾ।
ਰਕਤ ਕੂਕਿਆਂ ਨਾਲ ਜਮਾਲ ਪੁਰ ਦੇ , ਏਹ ਅੱਲ ਉਦੋਂ ਦੀ ਪਛਾਣ ਵੀਰਾ ।
ਇਕ ਬੰਨੇ ਕਤਾਰ ਵਿਚ ਸਿੰਘ ਖੜ੍ਹ ਗੈ , ਰਸਾਲੇ ਫੌਜ ਦੂਜੇ ਬੰਨੇ ਜਾਣ ਵੀਰਾ ।
ਸਿਪਾਹੀਆਂ ਵਰਦੀਆਂ ਅਤੇ ਹਥਿਆਰ ਪਾਏ , ਸੁਣ ਕੇ ਅਫਸਰਾਂ ਦਾ ਫਰਮਾਨ ਵੀਰਾ ।

•

ਕੱਲਰ ਕੂਕਿਆਂ ਦੇ ਵਿਚ ਬਾਲ ਸੀ ਇਕ , ਪੰਜ ਸਾਲ ਦੀ ਉਮਰ ਸੁਣਾ ਦੇਵਾਂ ।
ਸਮੁੰਦ ਖਾਂਨ ਪਠਾਨ ਦਾ ਪੁੱਤ ਸੋਹਣਾ , ਨਾਲ ਮਾਂ ਪਠਾਣੀ ਬਤਾ ਦੇਵਾਂ।
ਕਾਵਨ ਬਾਲ ਨੂੰ ਦੇ ਪਿਆਰ ਕਹਿੰਦਾ , ਤੇਰੇ ਬਾਪ ਦਾ ਕਾਤਲ ਵਿਖਾ ਦੇਵਾਂ ।
ਹੀਰਾ ਸਿੰਘ ਇਹ ਸਾਹਮਣੇ ਖੜ੍ਹਾ ਤੇਰੇ , ਗੋਲਾ ਮਾਰ ਕੇ ਹੁਣੇ ਉਡਾ ਦੇਵਾਂ ।

•

ਹੀਰਾ ਸਿੰਘ ਨੇੜੇ ਆ ਕੇ ਪਿਆਰ ਦਿਤਾ[165] , ਦੇ ਕੇ ਦੋ ਰੁਪਏ ਸਤਿਕਾਰਿਆ ਸੀ ।
ਪਿਨਸ਼ਨ ਦੇਹੋ ਇਸ ਬਾਲ ਨੂੰ ਮਨਭੌਂਦੀ , ਇਹਦਾ ਪਿਤਾ ਮੈਦਾਨ ਲਲਕਾਰਿਆ ਸੀ।

ਗਾਜ਼ੀ ਬਣ ਮੈਦਾਨ ਵਿਚ ਜੰਗ ਕਰਸੀ , ਸੁਣ ਕੇ ਗਲ ਕਾਵਨ ਉਪਕਾਰਿਆ ਸੀ ।
ਰਾਇਕੋਟ ਨੂੰ ਭੇਜਿਆ ਲਾਇ ਪਿਨਸ਼ਨ , ਹੀਰਾ ਸਿੰਘ ਨਾ ਵੇਰ ਚਿਤਾਰਿਆ ਸੀ ।

•

ਦਿਤਾ ਹੁਕਮ ਕਾਵਨ ਦਿਹੋ ਬੀੜ ਤੋਪਾਂ , ਵਖੋ ਵਖ ਬੰਨੇ ਇਕ ਜੋੜ ਵੀਰਾ ।
ਕੀਤਾ ਨਹੀ ਮੁਕਦਮਾ ਕਿਸੇ ਉਤੇ , ਨਾ ਸਫਾਈ ਦੀ ਚਾਹਵੰਦ ਲੋੜ ਵੀਰਾ ।
ਮਨ ਵਿਚ ਉੜਾਉਣ ਦਾ ਫੈਸਲਾ ਕਰ , ਕਾਵਨ ਦਿਤਾ ਇਨਸਾਫ ਨੂੰ ਰੋਹੜ ਵੀਰਾ ।
ਸੀ ਓਹਦੇ ਅਧਿਕਾਰਾਂ ਦੇ ਉਲਟ ਇਹ ਸਭ , ਅੰਦਰ ਦੱਬਿਆ ਓਸਦੇ ਕੋਹੜ ਵੀਰਾ ।

•

ਉਤੋਂ ਅਫਸਰ ਕਮਿਸ਼ਨਰ ਅੰਬਾਲੇ ਵਾਲੇ , ਚਿਠੀ ਲਿਖ ਘੱਲੀ ਵਿਸਥਾਰ ਕਰ ਕੇ ।
ਦੇਣੀ ਮੌਤ ਦੀ ਸਜ਼ਾ ਨਾ ਕੂਕਿਆਂ ਨੂੰ , ਮੇਰੇ ਆਉਣ ਤੋਂ ਪਹਿਲਾਂ ਤਿਆਰ ਕਰ ਕੇ ।
ਆ ਰਿਹਾ ਹਾਂ ਆਪ ਦੇ ਪਾਸ ਕਾਵਨ , ਚਿਠੀ ਵਾਚਣੀ ਸੋਚ ਵਿਚਾਰ ਕਰ ਕੇ ।
ਕੀਤੀ ਨਹੀ ਪਰਵਾਹ 'ਮ੍ਰਿਗੇਸ਼' ਸ਼ਾਇਰ , ਫਾਇਰ ਖੋਹਲਤੇ , ਹੁਕਮ ਵਿਸਾਰ ਕਰ ਕੇ ।[166]

•

ਜਗਦੇ ਸ਼ਮ੍ਹਾ ਦੇ ਤਕ ਨਜ਼ਾਰਿਆਂ ਨੂੰ , ਸ਼ੱਮਸ[167] ਬਣ ਕਈ ਖੱਲ ਲੁਹਾ ਬੈਠੇ ।
ਐਨਿਲਹੱਕ ਕਹਿ ਕੇ ਮਨਸੂਰ[168] ਵਾਂਙੂ , ਜਿੰਦ ਯਾਰ ਦੀ ਭੇਟ ਚੜ੍ਹਾ ਬੈਠੇ ।
ਹੋਏ ਵਾਂਙ ਸਰਮਦ[169] ਅਲੱਗ ਦੇਹ ਤੋਂ, ਰੱਬ ਜਾਣ ਜਲਾਦ ਵਡਿਆ ਬੈਠੇ ।
ਤਾਰੂ ਸਿੰਘ[170] ਦੇ ਵਾਂਙ ਅਡੋਲ ਹੋ ਗੇ , ਬੰਦੇ[171] ਵਾਂਙ ਸਮਾਧ ਲਗਾ ਬੈਠੇ ।
ਹੋਏ ਵਾਂਙੂ ਜੁਝਾਰ ਨਿਧੜਕ ਜੋਧੇ , ਈਸੇ ਵਾਂਙ ਨਾ ਸਿਦਕ ਡੁਲਾ ਬੈਠੇ ।[172]
ਮਨੀ ਸਿੰਘ[173] ਦੇ ਵਾਂਙ 'ਮ੍ਰਿਗੇਸ਼' ਸ਼ਾਇਰ , ਵਾਰ ਪੋਟਿਓਂ ਸ਼ੁਰੂ ਕਰਾ ਬੈਠੇ।

•

ਕੁਰਸੀ ਡਾਹ ਬੈਠੇ ਕਾਵਨ , ਮੇਮ ਉਸਦੀ , 'ਬੰਨ੍ਹੋ ਸਿੰਘਾਂ ਨੂੰ' ਆਖਦਾ ਬੋਲ ਕਾਵਨ।
ਸਿੰਘ ਬਝਣਾ ਨਹੀਂ ਮਨਜ਼ੂਰ ਕਰਦੇ , 'ਸਾਡਾ ਵੇਖ ਇਤਿਹਾਸ ਫਰੋਲ ਕਾਵਨ ।
ਕੰਮ ਬਝਣਾ ਗਿਦੜਾਂ ਪਾਜੀਆਂ ਦਾ , ਸਿੰਘ ਖੜ੍ਹੇ ਨਿਧੜਕ ਅਡੋਲ ਕਾਵਨ ।
ਲਾਡੇ ਸਿੰਘ ਏਹ ਖੜ੍ਹੇ 'ਮ੍ਰਿਗੇਸ਼' ਸ਼ਾਇਰ , ਆ ਜਾ ਲੈ ਕੇ ਲਾੜੀਆਂ ਕੋਲ ਕਾਵਨ ।'

•

ਕਾਵਨ ਕਿਹਾ 'ਫਿਰ ਤੋਪ ਵਲ ਪਿਠ ਕਰ ਲਓ' , 'ਕਿਉ ਤੂੰ ਸ਼ਾਨ ਨੂੰ ਕਰੇਂ ਵੈਰਾਨ ਕਾਵਨ ।
ਬੱਤੀ ਫੱਟ ਸਾਹਵੇਂ ਜੱਸਾ ਸਿੰਘ ਖਾਧੇ , ਅਖਾਂ ਖੋਲ੍ਹ ਕੇ ਕਰ ਧਿਆਨ ਕਾਵਨ ।
ਦੀਪ ਸਿੰਘ ਲੜਿਆ ਤਲੀ ਸੀਸ ਧਰ ਕੇ , ਮਿਰਗਾਂ ਵਾਂਙ ਭਜੇ ਅਫਗਾਨ ਕਾਵਨ ।
ਮੇਰਾ ਰੂਹ ਕਰਦਾ ਖਿਚਾਂ ਜੀਭ ਤੇਰੀ , ਕਰੇਂ ਰੂਹ ਦੇ ਉਲਟ ਫੁਰਮਾਨ ਕਾਵਨ।
ਸਿੰਘ ਮੌਤ ਦੇ ਨਾਲ ਮਖੌਲ ਕਰਦੇ , ਤੂੰ ਰਾਜ ਦਾ ਕਰੇਂ ਅਭਿਮਾਨ ਕਾਵਨ।
ਤਪੋਂ ਰਾਜ ਤੇ ਜ਼ੁਲਮ ਤੋਂ ਨਰਕ ਮਿਲਦਾ , ਸ਼ਮ੍ਹਾ ਪਹੁੰਚਿਆ ਝਬਦੇ ਜਾਨ ਕਾਵਨ।
ਚਖ ਖੰਡੇ ਦੀ ਧਾਰ ਅਡੋਲ ਹੋ ਗਏ , ਕੀਤਾ ਮੌਤ ਦਾ ਪਾਸ ਇਮਤਿਹਾਨ ਕਾਵਨ ।
ਫਤਿਆ ਦਾਤ੍ਰੀਓਂ ਜਦੋਂ 'ਮ੍ਰਿਗੇਸ਼' ਸ਼ਾਇਰ , ਹੋ ਜਾਇਗਾ ਫੇਰ ਗਿਆਨ ਕਾਵਨ ।'

## ਬੈਂਤ

ਕਰ ਦੇਰ ਨਾ ਹੁਕਮ ਦੇ ਤੋਪਚੀ ਨੂੰ , ਪਾ ਕੁਠਾਲੜੀ ਜਿੰਦ ਸੁਧਾ ਲਈਏ ।
ਹੋ ਗਈ ਦੇਰ ਭੁਲੇ ਅਗਲੇ ਕਾਰਨਾਮੇ , ਬਚੇ ਪੂਰਨੇ ਪਾ ਪੜ੍ਹਾ ਲਈਏ ।
ਲੈ ਮੁਰਾਤਬੇ ਫੇਰ ਸ਼ਹੀਦੀਆਂ ਦੇ , ਵਿਚ ਨਵੇਂ ਇਤਿਹਾਸ ਲਿਖਾ ਲਈਏ ।
ਭੁਲ ਜਾਣ ਨਾ ਸਿੰਘਾਂ ਦੀ ਵਿਥਿਆ ਨੂੰ , ਨਵੇਂ ਪੋਸ਼ ਨੂੰ ਕਹਿ ਸਮਝਾ ਲਈਏ ।
ਰੱਕੜ ਕੂਕਿਆਂ ਦੇ ਮੌਤ ਨਾਲ ਫੇਰੇ , ਲੈ ਕੇ ਪੱਥਰਾਂ ਵਿਚ ਉਕਰਾ ਲਈਏ ।
ਤੋਪ ਵਲ ਕਰਨੀ ਪਿਠ ਦਸਨਾਂ ਏ , ਖੜ੍ਹ ਕੇ ਢੀਮਾਂ ਤੇ ਫਿਰ ਵੀ ਖਾ ਲਈਏ ।
ਮਾਮੇ ਪਿਠ ਚੜ੍ਹ ਭਾਣਜਾ ਫੇਰ ਚਖੇ , ਵੇਖਣ ਵਾਲਿਆਂ ਤਾਂਈਂ ਰੁਆ ਲਈਏ ।
ਟਿਕਟਾਂ ਲੈ ਕੇ ਖੜ੍ਹੇ 'ਮ੍ਰਿਗੇਸ਼' ਜੋਧੇ , ਰੂਹ ਵਿਚ ਅਕਾਲ ਸਮਾ ਲਈਏ

## ਕਬਿੱਤ

ਹੀਰਾ ਸਿੰਘ ਪਿੰਡ ਸਕਰੌਦੀ ਗੋਤ ਗਰੇਵਾਲ ,
ਪਿਤਾ ਕਾਹਨ ਸਿੰਘ ਦਾ ਭੁਯੰਗੀ ਬਲਕਾਰੀ ਸੀ ।
ਉਮਰ ਅਠਾਈ ਸਾਲ ਮਾਤਾ ਸੀ ਮਤਾਬ ਕੌਰ ,
ਮੋਢੀ ਜਥੇਦਾਰ ਹੋ ਸ਼ਹੀਦ ਜਿੰਦ ਵਾਰੀ ਸੀ ।
ਲਹਿਣਾ ਸਿੰਘ ਵੀਰ ਦਾ ਮਤਾਬ ਸਿੰਘ ਪਿਤਾ ਹੈਸੀ ,
ਮਾਤਾ ਦਾਨ ਕੌਰ ਗਰੇਵਾਲ ਉਪਕਾਰੀ ਸੀ ।
ਉਮਰ ਸਤਾਈ ਸਾਲ ਪਿੰਡ ਸਕਰੌਦੀ ਜਾਣੋ ,
ਹੋ ਗਿਆ ਨਿਸੰਗ ਕੀਤੀ ਜਿੰਦ ਨਾ ਪਿਆਰੀ ਸੀ ।

•

ਮਿਤ ਸਿੰਘ ਤੀਸਰਾ ਸੀ ਮਜ਼ਬੀ ਸਹੀਦ ਬੀਰ ,
ਭੈਂਕਰ ਦਾ ਪੁਤ ਮਾਂ ਸੂਟੀ ਦਾ ਪੁਜਾਰੀ ਸੀ ।
ਪਿੰਡ ਸਕਰੌਂਦੀ ਪਚੀ ਸਾਲ ਦੀ ਉਮਰ ਵਿਚ ,
ਬੁਚੜਾਂ ਨੂੰ ਵੇਖ ਉਸ ਖਿਚ ਲਈ ਕਟਾਰੀ ਸੀ ।
ਪਰਸਾ ਸਿਘ ਗੁਰੂਸਰੋਂ ਪਿਤਾ ਨਾਮ ਦਾਨ ਸਿੰਘ ,
ਪਚੀ ਸਾਲ ਵਿਚ ਉਹਦੀ ਰੂਹ ਕਿਲਕਾਰੀ ਸੀ ।
ਨਾਮ ਸੀ ਕਟਾਰ ਸਿੰਘ ਮਜ਼ਬੀ ਧਨੌਲੇ ਵਿਚ ,
ਬੁਚੜਾ ਨੂ ਮਾਰ ਕੀਤੀ ਰੌਸਨ ਅਟਾਰੀ ਸੀ ।

•

ਹਰੀਪੁਰੋਂ ਸੇਰਗਿਲ ਨਾਮ ਸੀ ਗੁਜਰ ਸਿੰਘ ,
ਪਿਤਾ ਕਾਹਨ ਸਿੰਘ ਮਾਤਾ ਗੁਜਰੀ ਦਾ ਲਾਲ ਸੀ ।
ਸੰਦਾ(ਸਾਮ) ਸਿੰਘ ਸਤਵਾ ਸੀ ਜੰਗੇ 'ਚੋਂ , ਚਹਿਲ ਗੋਤ ,
ਤੋਂਪ ਸਾਹਵੇਂ ਗਜ ਗਜ ਬੋਲਦੇ ਅਕਾਲ ਸੀ ।
ਸੋਧ ਅਰਦਾਸ ਸਤੇ ਕਸ ਕੇ ਕਮਰ ਬੀਰ ,
ਤੋਪ ਸਾਹਵੇ ਨਚੇ ਮਥੇ ਭਖ ਰਹੇ ਗੁਲਾਲ ਸੀ ।
ਕਹੇ 'ਮ੍ਰਿਗੇਸ' ਅਖੀ ਤਕਿਆ '' ਨਜ਼ਾਰਾ ਜਿਨ੍ਹਾਂ ,
ਨਵੇਂ ਨਵੇਂ ਰੂਹਾ ਵਿਚ ਉਠਦੇ ਉਬਾਲ ਸੀ ।

## ਪਹਿਲਾ ਸ਼ਹੀਦੀ ਜਥਾ

ਹੀਰਾ ਸਿੰਘ ਲਹਿਣਾ ਸਿੰਘ ਮਿਤ ਸਿੰਘ ਜੀ , ਸਾਹਵੇਂ ਤੋਪ ਦੇ ਜਾਇ ਲਲਕਾਰਦੇ ਨੇ ।
ਪਰਸਾ ਸਿੰਘ ਕਟਾਰ ਸਿੰਘ ਪੰਜ ਹੋ ਗੈ , ਗੁਜਰ ਸਿੰਘ ਅਕਾਲ ਉਚਾਰਦੇ ਨੇ ।
ਸੰਦਾ ਸਿੰਘ ਸਤੇ ਮ੍ਰਿਗੇਸ਼ ਵਾਂਙੂ , ਲਾਲੀ ਚੜ੍ਹੀ ਮਥਿ ਭਬਕਾਰਦੇ ਨੇਂ ।
ਤਿੰਨ ਫੈਰ ਕੀਤੇ ਤੋਪ ਮਿਸ ਹੋ ਗਈ , ਝੂਠੇ ਕਹੇ ਕਾਨੂੰਨ ਤੋਂ ਹਾਰਦੇ ਨੇ ।

•

ਦਿਤਾ ਹੁਕਮ ਚੀਨੀ ਵਾਲੇ ਪਾਤਸ਼ਾਹ ਨੇ , ਹੀਰਾ ਸਿੰਘ ਕਿਹਾ ਤੋਪ ਚਲਵਾਓ ਕਾਵਨ ।
ਲੈ ਅਪੱਛਰਾਂ ਹਾਰ ਉਡੀਕ ਰਹੀਆਂ , ਜੋਧੇ ਵਰਨ ਦਾ ਜਿਨ੍ਹਾਂ ਨੂੰ ਚਾਓ ਕਾਵਨ ।
ਸੇਹਰੇ ਬੰਨ੍ਹ ਕੇ ਬੀਰ ਤਿਆਰ ਹੋ ਗੈ , ਲਿਆ ਲਾੜੀਆਂ ਛੇਤੀ ਪ੍ਰਨਾਓ ਕਾਵਨ ।
ਤੋਪਾਂ ਚਲੀਆਂ ਸਿੰਘ ਸ਼ਹੀਦ ਬੋਲੇ , ਮਿਟੀ ਏਸ ਇਨਸਾਨ ਸਿਰ ਪਾਓ ਕਾਵਨ ।
•

## ਦੂਸਰਾ ਸ਼ਹੀਦੀ ਜਥਾ

ਹਰਨਾਮ ਸਿੰਘ ਇਹ ਪਿੰਡ ਧਮੋਟ ਦਾ ਸੀ , ਸ਼ੇਰ ਸਿੰਘ ਦੇ ਘਰ ਪ੍ਰਵਾਨ ਹੋਇਆ ।
ਝੱਲੀ ਗੋਤ ਤੇ ਮਾਤਾ ਦਾ ਨਾਮ ਮਾਲਣ , ਉਨੀ ਸਾਲ ਦੀ ਉਮਰ ਵਿਚ ਵਾਸ ਹੋਇਆ ।
ਵਾਰੀ ਦੂਸਰੇ ਜਥੇ ਦੀ ਆਈ ਜਦੋਂ , ਉਨ੍ਹਾਂ ਵਿਚ ਇਹ ਸੂਰਮਾ ਖਾਸ ਹੋਇਆ ।
ਗੋਰਾ ਰੰਗ ਤ੍ਰਿਖੇ ਨਕਸ਼ ਅੰਗ ਸੋਹਣੇ , ਖਿੜਕੇ ਫੁਲ ਗੁਲਾਬ ਵਿਚ ਵਾਸ ਹੋਇਆ ।
ਅਖਾਂ ਮਿਰਗ ਮਮੋਲੜੇ ਵਾਂਙ ਸੁੰਦਰ , ਦੰਦ ਵੇਖ ਅਨਾਰ ਉਦਾਸ ਹੋਇਆ ।
ਨੱਕ ਵੇਖ ਕੇ ਪਏ ਸ਼ਰਮਾਉਣ ਤੋਤੇ , ਲੱਕ ਸ਼ੇਰ ਦੇ ਵਾਂਙ ਕਿਆਸ ਹੋਇਆ ।
ਸੋਹਣਾ ਬੋਲ ਰਸੀਲੜਾ ਕੋਇਲ ਵਾਂਙੂ , ਚੀਨੀ ਨਾਥ ਤੇ ਪੱਕ ਵਿਸ਼ਵਾਸ ਹੋਇਆ ।
ਚੰਨ ਚੌਧਵਾਂ ਤਕ 'ਮ੍ਰਿਗੇਸ਼' ਸ਼ਾਇਰ , ਕਾਵਨ ਵੇਖ ਕੇ ਰੂਪ ਨਿਰਾਸ਼ ਹੋਇਆ ।
•

ਤੇਰੇ ਰੂਪ ਨੇ ਖਿਚਿਆ ਰੂਹ ਮੇਰਾ , ਕਾਵਨ ਆਖਦਾ ਜਿੰਦ ਬਚਾ ਦੇਵਾਂ ।
ਮਹਿਕੇ ਹੁਸਨ ਗੁਲਾਬ ਦੇ ਫੁਲ ਵਾਂਙੂ , ਆਖੇ ਲਗ , ਫਾਂਸੀ ਗਲੋਂ ਲਾਹ ਦੇਵਾਂ ।
ਲੈਣਾ ਕੀ ਖਿਤਾਬ ਤੂੰ ਕੂਕਿਆਂ ਤੋਂ , ਤੇਰਾ ਕੁੱਲ ਗੁਨਾਹ ਬਖਸ਼ਾ ਦੇਵਾਂ ।
ਮੱਛੀ ਵਾਂਙ ਤੜਫੇ ਮਾਤਾ ਯਾਦ ਕਰ ਕਰ , ਸਾਥ ਛਡ ਦੇ ਬਰੀ ਕਰਵਾ ਦੇਵਾਂ ।
ਕੂੰਜ ਵਾਂਙ ਕੁਰਲਾਂਵਦੀ ਭੈਣ ਤੇਰੀ , ਤੈਨੂੰ ਦੋਸ਼ ਤੋਂ ਪਾਕ ਕਰਵਾ ਦੇਵਾਂ ।
ਸਾਥ ਛਡ 'ਮ੍ਰਿਗੇਸ਼' ਕਵਿ ਖਾਲਸੇ ਦਾ , ਉਚਾ ਦੇ ਖਿਤਾਬ ਵਡਿਆ ਦੇਵਾਂ ।
•

ਕਦਮ ਚੁਕ ਕੇ ਸਿੰਘ ਨਾ ਪਿਛਾਂਹ ਮੁੜਦੇ, ਸਿੰਘ ਹੋ ਕੇ ਸਿੰਘ ਦਿਖਾਵਸਾਂ ਮੈਂ।
ਤੇਰੇ ਉਚ ਖਿਤਾਬ ਤੇ ਧਾਰ ਮਾਰਾਂ , ਜਿੰਦ ਧਰਮ ਤੋਂ ਘੋਲ ਘੁਮਾਵਸਾਂ ਮੈਂ ।
ਇਕ ਦਿਨ ਜੁਸਿਓਂ ਰੂਹ ਉਡਾਰ ਹੋਣਾ , ਲੈ ਰਸੀਦ ਸ਼ਹੀਦ ਸਦਾਵਸਾਂ ਮੈਂ ।
ਅਮਰ ਆਤਮਾ ਸਦਾ 'ਮ੍ਰਿਗੇਸ਼' ਸ਼ਾਇਰ , ਦੇਹ ਬਿਨਸਨੇਹਾਰ ਬਤਾਵਸਾਂ ਮੈਂ ।

ਦੇ ਦੇ ਹੁਕਮ ਤੂੰ ਤੋਪਚੀ ਫੈਰ ਕਰੇ[176] , ਗਿਆ ਸਾਥ ਅਗੇ ਨਾ ਕਰ ਦੇਰ ਕਾਵਨ ।
ਅਸਾਂ ਪਹੁੰਚਣਾ ਖਾਸ ਪੜਾ ਉਤੇ , ਦੇਹ ਹੁਕਮ ਨਾ ਕਰ ਅਵੇਰ[177] ਕਾਵਨ।
ਜੁੱਤੀ ਏਸ ਕਾਨੂੰਨ ਦੇ ਸਿਰ ਮਾਰਾਂ , ਜਿਥੇ ਮਸਿਆ ਵਾਂਙ ਅੰਧੇਰ ਕਾਵਨ ।
ਗੋਲਾ ਤੋਪ ਦਾ ਫੜ 'ਮ੍ਰਿਗੇਸ਼' ਕਹਿੰਦਾ , ਭਬਕ ਮਾਰਦਾ ਸਿੰਘ ਦਲੇਰ ਕਾਵਨ ।

## ਮਿਰਜ਼ਾ

## ਵਾਕ ਹਰਨਾਮ ਸਿੰਘ

ਫੜ ਗੋਲਾ ਮੇਰੇ ਸਾਹਮਣੇ , ਮੈਂ ਬੋਚਾਂ ਛਾਤੀ ਡਾਹ ।
ਕਦੇ ਸਿੰਘ ਨਾ ਡਰਦਾ ਮਰਨ ਤੋਂ , ਮੈਨੂੰ ਮੌਤ ਵਰਨ ਦੀ ਚਾਹ ।
ਮੈਂ ਅੰਮ੍ਰਿਤ ਪੀਤਾ ਦਸਮ ਦਾ , ਉਸ ਦਿਤਾ ਅਮਰ ਕਹਾ ।
ਗਈ ਰਾਤ ਅੰਧੇਰੀ ਖਤਮ ਹੋ , ਹੁਣ ਸੂਰਜ ਚਮਕ ਰਿਹਾ ।
ਮੈਂ ਨੱਚਾਂ ਪਾ ਪਾ ਭੰਗੜਾ, ਮੇਰੇ ਮਨ ਵਿਚ ਜੋਸ਼ ਅਥਾਹ ।
ਮੈਂ ਕੁੱਦ ਕੁੱਦ ਚੁੰਮਾਂ ਤੋਪ ਨੂੰ ਸਿੰਘ ਧਰੇ ਨਾ ਪੈਰ ਪਿਛਾਂਹ ।

•

ਜਦ ਫੈਰ ਕਰਨ ਗਿਆ ਤੋਪਚੀ , ਸਿੰਘ ਸ਼ੇਰ ਵਾਂਙ ਭਬਕਾਰ ।
ਉਸ ਮੂੰਹ ਤੋਪ ਦਾ ਫੜ ਲਿਆ , ਮਾਰੀ ਹਨੂੰ[178] ਵਾਂਗ ਕਿਲਕਾਰ ।
ਸਿੰਘ ਛਡ ਜੈਕਾਰਾ ਵਾਰ ਤਨ , ਪਹੁੰਚਾ ਦੇਵ ਲੋਕ ਵਿਚਕਾਰ ।
ਉਥੇ ਹੂਰਾਂ ਝੁਰਮਟ ਪਾ ਲਿਆ , ਹਥ ਲੈ ਫੁਲਾਂ ਦੇ ਹਾਰ ।[179]
ਉਹ ਆਈਆਂ ਵਰਨ ਸ਼ਹੀਦ ਨੂੰ , ਆਪੋ ਵਿਚ ਹੋ ਪਿਆ ਤਕਰਾਰ ।
ਇਕ ਕਹਿੰਦੀ ਮੇਰਾ ਵਰ ਹੈ , ਇਹ ਤੇਰਾ ਨਹੀਂ ਸਿਰਦਾਰ ।
ਮੈਂ ਏਸ ਸਿੰਘ ਨੂੰ ਵਰਨ ਲਈ , ਪਹਿਲਾ ਰਖਿਆ ਵਾਰ[180] ।
ਉਹ ਆਈਆ ਪਾਸ 'ਮ੍ਰਿਗੇਸ਼' ਕਵਿ , ਸਭ ਰੋ ਰੋ ਕਰਨ ਪੁਕਾਰ ।
ਮੈਂ ਕਿਹਾ ਨਾ ਰੋਵੋ ਭੈਣ ਜੀ , ਕਰੋ ਦਿਲ ਵਿਚ ਸੋਚ ਵਿਚਾਰ ।
ਜੋਧੇ ਇਕ ਤੋਂ ਇਕ ਚੜ੍ਹੰਦੜੇ , ਨਾਈ ਸੇਹਰੇ ਰਿਹਾ ਸ਼ਿੰਗਾਰ।
ਔਹ ਗਾਨੇ ਬੱਧੇ ਆ ਰਹੇ , ਮੈਂ ਲਿਖਾਂ ਸ਼ਹੀਦਾਂ ਵਾਰ ।

ਓਹ ਚੀਨੀ ਤੇ ਚੜ੍ਹ ਆ ਰਿਹਾ , ਕਰੋ ਕੂਕ ਓਸ ਦਰਬਾਰ ।
ਉਹ ਕੱਢ ਅੰਧੇਰੇ ਦਿਲਾਂ 'ਚੋਂ , ਵਿਚ ਰੂਹ ਕਰੇ ਚਮਕਾਰ ।
ਉਹ ਜੋਤ ਲਾਸਾਨੀ ਚਮਕ ਰਹੀ , ਘਟ ਘਟ ਦੇ ਵਿਚਕਾਰ ।
ਉਹ ਆਪ ਲਿਖੇ 'ਮ੍ਰਿਗੇਸ਼' ਕਵਿ , ਅਤੇ ਆਪ ਸੁਣੇ ਹਿਤ ਧਾਰ ।

## ਜੀਵਨ ਸਿੰਘ ਦੀ ਸ਼ਹੀਦੀ

## ਕਬਿੱਤ

ਜੀਵਨ ਸਿੰਘ ਨਾਮ ਬੱਲੋ ਪਿੰਡ ਬਰਨਾਲੇ ਕੋਲ ,
ਕਾਕਾ ਸਿੰਘ ਪਿਤਾ ਟਾਂਕ ਛੱਤਰੀ ਸਦਾਂਵਦਾ ।
ਦਰਜ਼ੀ ਸਰਕਾਰੀ ਨਾਭੇ ਰਾਜ ਵਿਚ ਕੰਮ ਕਰੇ ,
ਅਹਿਲਕਾਰ ਵੇਖ ਉਹਨੂੰ ਗੱਲ ਸਮਝਾਂਵਦਾ ।
ਮੰਗ ਲੈ ਤੂੰ ਮਾਫੀ ਸਾਥ ਛਡ ਦੇ ਤੂੰ ਕੂਕਿਆਂ ਦਾ ,
ਕਰ ਕੇ ਸਿਫਾਰਸ਼ ਮੈਂ ਤੈਨੂੰ ਹਾਂ ਬਚਾਂਵਦਾ ।
ਤੋਪ ਅਗੇ ਸਾਹਮਣੇ ਹੋ ਛੱਡਿਆ ਜੈਕਾਰਾ ਸਿੰਘ ,
ਹੋ ਗਿਆ ਸ਼ਹੀਦ ਇਤਿਹਾਸ ਜੱਸ ਗਾਂਵਦਾ ।

## ਨੱਥਾ ਸਿੰਘ ਵਰਿਆਮ ਸਿੰਘ ਦੀ ਸ਼ਹੀਦੀ

ਪਿੰਡ ਬਰਨਾਲਾ ਨੱਥਾ ਸਿੰਘ ਵਰਿਆਮ ਸਿੰਘ ,
ਪਿਤਾ ਸੀ ਹਮੀਰ ਸਿੰਘ ਸੰਧੂ ਗੋਤ ਦਸਦੇ ।
ਮਾਤਾ ਸੀ ਅਤਰ ਕੌਰ ਜੌੜੇ ਸੀ ਏ ਪੁਤ ਓਹਦੇ,
ਬੁਚੜਾਂ ਨੂੰ ਮਾਰ ਆਏ ਮਾਤਾ ਨੂੰ ਆ ਦਸਦੇ ।
ਆਖਰੀ ਦੀਦਾਰ ਮਾਤਾ ਰਤ ਵਿਚ ਆਏ ਚੱਲ ,
ਮਾਰੇ ਜਿਵੇਂ ਬੁਚੜ ਹਕੀਕਤ ਓਹ ਦਸਦੇ ।
ਮਾਤਾ ਕਹਿੰਦੀ ਪੁਤ ਸ਼ੇਰੋ ਧਰਮ ਤੋਂ ਵਾਰੋ ਜਿੰਦ ,
ਦੇਹ ਹੈ ਅਨਿਤ ਨਾ ਇਹ ਥਿਰ ਰਹਿੰਦੀ ਦਸਦੇ ।

•

ਛਾਤੀ ਨਾਲ ਲਾਏ ਪੁਤ ਆਖਰੀ ਪਿਆਰ ਦਿਤਾ ,
ਵਾਰ ਦੇਵੇ ਜਿੰਦੜੀ ਧਰਮ ਉਤੋਂ ਘੋਲ ਕੇ ।
ਮੇਰੀ ਏ ਤਕੀਦ ਚੀਨੀ ਵਾਲੇ ਦੇ ਮੁਰੀਦ ਬੀਰ ,
ਕੁਖ ਤਾਂ ਸਫਲ ਹੋਵੇ ਭਜਿਓ ਨਾ ਡੋਲ ਕੇ ।
ਦਹੀ ਨੂੰ ਖਿਲਾਇ ਮਾਤਾ ਤੋਰੇ ਥਾਪੀ ਕੰਡ ਦੇ ਕੇ ,
ਦੋਂਹ ਦਾ ਸਨੇਹ ਝੂਠਾ ਦੱਸੀ ਗੱਲ ਖੋਲ੍ਹ ਕੇ।
ਕੋਟਲੇ ਨੂੰ ਟੋਰ ਦਿਤੇ ਧੀਰ 'ਮ੍ਰਿਗੇਸ' ਕਵਿ ,
ਤੋਪ ਸਾਹਵੇਂ ਜਾਇਕੇ ਜੈਕਾਰੇ ਛਡੇ ਬੋਲ ਕੇ।

•

ਮਾਮਾ' ਹਰਨਾਮ ਸਿੰਘ ਜ਼ੋਤਿਆਂ ਦਾ ਫੈਰਮੈਨ' ,
ਪਿੰਡ ਉਹਦਾ ਛੰਨਾਂ ਮਾਰ ਭਾਣਜੇ ਖਲ੍ਹਾਰੀ ਤੋਪ ।
ਲਗ ਗਿਆ ਰੋਣ ਕੀਤਾ ਕਾਵਨ ਧਿਆਨ ਜਦ ,
ਪਾਰ ਬਾਰਾਂ ਪੱਥਰਾਂ ਤੋਂ ਕਿਉਂ ਤੂੰ ਨਿਵਾਰੀ ਤੋਪ ।
ਹੋ ਗਿਆ ਸ਼ਹੀਦ ਬਰਨਾਲੇ ਦਾ ਰਤਨ ਸਿੰਘ ,
ਛਡ ਕੇ ਜੈਕਾਰੇ ਤਿੰਨੇ ਚੜ੍ਹ ਗੈ ਅਟਾਰੀ ਤੋਪ ।
ਅਜ ਫੇਰੇ ਇਹਦੇ ਨਾਲ ਲੈਣੇ 'ਮ੍ਰਿਗੇਸ਼' ਕਵਿ ,
ਭਜ ਭਜ ਜਾਣ ਸਿੰਘਾਂ ਸਮਝੀ ਕੁਆਰੀ' ਤੋਪ ।

## ਸ਼ਹੀਦੀ ਭਗਤ ਸਿੰਘ ਤੇ ਜੈਮਲ ਸਿੰਘ ਕਾਂਜਲੇ ਵਾਲੇ ਦੀ

ਭਗਤ ਸਿੰਘ ਧੂਰੀ ਨੇੜੇ ਕਾਂਜਲੇ ਦਾ, ਬੀਰ ਸਿੰਘ ਸੀ ਪਿਤਾ ਦਾ ਨਾਮ ਵੀਰਾ ।
ਢਡੇ ਗੋਤ ਤੇ ਮਾਤਾ ਦਾ ਨਾਮ ਵੀਰੋ, ਦੱਸਾਂ ਖੋਹਲਕੇ ਹਾਲ ਤਮਾਮ ਵੀਰਾ ।
ਜੈਮਲ ਸਿੰਘ ਮਠਾੜੂ ਸੀ ਰਾਮਗੜ੍ਹੀਆ, ਓਹ ਵੀ ਕਾਂਜਲੇ ਪਿੰਡ ਦਾ ਜਾਨ ਵੀਰਾ ।
ਬੂਚੜ ਮਾਰ ਕੇ ਚੜ੍ਹ ਗੈ ਘੋੜਿਆਂ ਤੇ,ਗਏ ਪਿੰਡ ਨੂੰ ਭੋਗ ਓਹ ਪਾਨ ਵੀਰਾ ।
ਭੋਗ ਪਾਇਕੇ ਸਾਥ ਨੂੰ ਮਿਲੇ ਆ ਕੇ, ਕਲੇਰ ਕੋਟਲੇ ਪਹੁੰਚ ਗੈ ਆਨ ਵੀਰਾ ।
ਹੋਏ ਸੋਧ ਅਰਦਾਸ ਜਦ ਤੋਪ ਅਗੇ,ਵੱਟ ਮੁਛਾਂ ਨੂੰ ਦੇ ਜਵਾਨ ਵੀਰਾ ।
ਭਗਤ ਸਿੰਘ ਦੇ ਯਾਰ ਪ੍ਰੇਮ ਸਿੰਘ ਨੇ, ਲਿਆ ਵਿੰਹਦਿਆਂ ਸਾਰ ਪਛਾਨ ਵੀਰਾ ।
ਕਰ ਵਖਰਾ ਆਖਦਾ ਮੰਗ ਮਾਫੀ, ਕਰਾਂ ਜਲਦ ਮੈ ਬੰਦ ਚਲਾਨ ਵੀਰਾ ।

ਸਿੰਘ ਮਾਰਦਾ ਧਾਰ ਹੈ ਮਾਫੀਆਂ ਤੇ, ਮੈਨੂੰ ਸਮਝਿਆ ਤੂੰ ਅੰਜਾਨ ਵੀਰਾ ।
ਹੋ ਕੇ ਯਾਰ ਤੇ ਧਰਮ ਤੋਂ ਫੇਰਨਾ ਏਂ, ਕਿਹੜੇ ਗ੍ਰੰਥ ਦਾ ਇਹ ਫਰਮਾਨ ਵੀਰਾ ?
ਏਹ ਦੇਹ ਅਨਿੱਤ ਨਾ ਨਿੱਤ ਰਹਿੰਦੀ, ਆਖਰ ਛੱਡਣਾ ਏਸ ਜਹਾਨ ਵੀਰਾ ।
ਸਤਾਰਾਂ ਜਨਵਰੀ ਛੱਡ ਜੈਕਾਰਤੇ ਨੂੰ, ਸਾਹਵੇਂ ਤੋਪ ਦੇ ਧਰ ਧਿਆਨ ਵੀਰਾ ।
ਸਤਿ ਸ੍ਰੀ ਅਕਾਲ ਗਜਾ ਦੋਵੇਂ, ਭਬਕੇ ਸ਼ੇਰ ਜਾ ਵਿਚ ਅਸਮਾਨ ਵੀਰਾ ।

## ਹਰਨਾਮ ਸਿੰਘ ਵਡੀ ਮੰਡੀ ਵਾਲੇ ਦੀ ਸ਼ਹੀਦੀ

### ਕਬਿੱਤ

ਵਡੀ ਮੰਡੀ ਹੈ ਨਜ਼ੀਕ ਰਾਮਪੁਰਾ ਫੂਲ ,
ਭੁਲਰ ਹੈ ਗੋਤ ਹਰਨਾਮ ਸਿੰਘ ਬੀਰ ਦਾ ।
ਪਿਤਾ ਰਾਏ ਸਿੰਘ ਘਰ ਜੰਮਿਆਂ ਸ਼ਹੀਦ ਬੀਰ ,
ਬਾਈ ਸਾਲ ਉਮਰ ਸੀ ਸੁੰਦਰ ਸਰੀਰ ਦਾ ।
ਕੋਟਲੇ ਦੇ ਵਿਚ ਜਾ ਕੇ ਬੁਰਜ ਸੁਧਾਰੇ ਓਸ ,
ਤੱਕ ਕੇ ਮਿਰਗ ਝੱਲ ਆਇਆ ਸ਼ੇਰ ਚੀਰਦਾ ।
ਮਾਰ ਕੇ ਝਪਟ 'ਮ੍ਰਿਗੇਸ਼' ਕਵਿ ਬਾਜ ਵਾਂਙੂ ,
ਕਰ ਤੇ ਸ਼ਿਕਾਰ ਪਾਣੀ ਮੰਗ ਗੈ ਅਖੀਰ ਦਾ ।

•

ਮੰਡੀ ਪਿੰਡੋਂ ਥਾਣੇਦਾਰ ਸਿੰਘ ਨੂੰ ਪਛਾਣ ਕੇ ਤੇ ,
ਕਰਦਾ ਤਾਕੀਦ ਵੀਰ ਵਾਰ ਨਾ ਪਿਆਰੀ ਜਾਨ ।
ਤੇਰੇ ਪਿਤਾ ਦੇਇ ਕੇ ਜ਼ਮੀਨ ਉਪਕਾਰ ਕੀਤਾ ,
ਪੱਗਵਟ ਭਾਈ ਨਾ ਤੂੰ ਕਰ ਏਹ ਨਿਆਰੀ ਜਾਨ ।
ਪ੍ਰੇਮ ਸਿੰਘ ਲਗਾ ਸਮਝਾਉਣ ਸੰਗਰੂਰਾਂ ਵਾਲਾ ,
ਮੇਰੇ ਤੁਸੀਂ ਸਾਕ ਬੀਬਾ ਜਾਣ ਨਾ ਹੁਦਾਰੀ ਜਾਨ ।
ਮਾਫੀ ਮੰਗ ਰਾਜਾ ਸੰਗਰੂਰ ਤੇਰਾ ਮਾਣ ਕਰੇ ,
ਹਥ ਜੋੜ ਪੈਰੀਂ ਪੈ ਜਾ ਕਰ ਨਾ ਸ਼ਿਕਾਰੀ ਜਾਨ ।

## ਜੁਆਬ ਹਰਨਾਮ ਸਿੰਘ

ਕੋਈ ਕੀਤਾ ਬੁਰਕਾ ਪਾ ਕੇ ਕਹਿੰਦਾ , ਮੈਂ ਪਤੰਗ ਨਿਸੰਗ ।
ਕਿਸੇ ਆਖਿਆ ਭੰਬਟਾ ਵੇਖ ਆ , ''ਸਮ੍ਹਾ ਲਾਲ ਕਿ ਚਿਟੇ ਰੰਗ ।''
''ਮੈਂ ਆਇਆ ਵੇਖ ਕੇ ਵੀਰ ਜੀ ! ਸਮ੍ਹਾ ਚਮਕ ਰਿਹਾ ਨੌਰੰਗ ।''
''ਤੂੰ ਬਣਿਆ ਕੋਈ ਬਹੁਰੂਪੀਆ , ਸ਼ਮ੍ਹਾ ਵੇਖ ਨਾ ਮੁੜਨ ਪਤੰਗ ।
ਇਹ ਨਹੀਂ ਪਤੰਗ ਬਹੁਰੂਪੀਏ , ਤੂੰ ਮਾਰੇ ਛਾਤੀ ਡੰਗ ।
ਅਸੀਂ ਤਲੀਆਂ ਚਾ ਕੇ ਸੀਸ ਨੂੰ , ਲੜੀਏ ਸਾਹਵੇਂ ਜੰਗ ।
ਅਸੀਂ ਮਰੀਏ ਵਿਚ ਮੈਦਾਨ ਦੇ , ਈਹੋ ਦਿਲ ਵਿਚ ਰਹੇ ਉਮੰਗ ।
ਸਾਨੂੰ ਲੜਨ ਮਰਨ ਤੋਂ ਜ਼ਰਾ ਵੀ , ਕਦੇ ਨਾ ਆਈ ਸੰਗ ।
ਅਸੀਂ ਮਾਰ ਭਜਾਈਏ ਤੁਰਕੜੇ , ਜਿਵੇਂ ਗਰੜੋਂ ਡਰਨ ਭੁਜੰਗ ।[184]
ਏਹ ਹੈਨ ਪੁਜਾਰੀ ਓਸ ਦੇ , ਖਿਚ ਖੜਗ ਕਰੇਂਦਾ ਮੰਗ ।[185]
ਜਦੋਂ ਲੋੜ ਪਈ ਸੀ ਸੀਸ ਦੀ , ਦੌੜੇ ਛਾਲਾਂ ਮਾਰ ਕੁਰੰਗ ।[186]
ਸਾਨੂੰ ਪਿਉਂਦ ਚੜ੍ਹੀ ਸੀ ਰੱਤ ਦੀ , ਦਿਲ ਭੜਕੇ ਵਾਂਙ ਤਰੰਗ ।''

•

''ਤੂੰ ਕਹਿੰਦਾ ਮੰਗ ਲੈ ਮਾਫੀਆਂ , ਇਹ ਸਾਡੇ ਨਹੀਂ ਦਰਕਾਰ ।
ਤੂੰ ਡਿਠੇ ਸ਼ੇਰਾਂ ਸਾਹਮਣੇ ਕਦੇ , ਮੂਲ ਨਾ ਅੜਨ ਸਿਆਰ ।[187]
ਕਦੇ ਬਿਲੀਆਂ ਅਤੇ ਚੂਹਿਆਂ ਦਾ , ਡਿਠਾ ਨਹੀਂ ਦਰਬਾਰ ।
ਹੋ ਦੂਰ ਅਖਾਂ ਤੋਂ ਕਾਫਰਾ , ਕਿਉਂ ਕਰਨ ਲਗੋਂ ਤਕਰਾਰ ?
ਤੇਰੀ ਸਿਖਿਆ ਮੂਲ ਨਾ ਭਾਂਵਦੀ , ਦਿਲ ਫਿਰ ਗਈ ਜਿਵੇਂ ਕਟਾਰ ।
ਏਹ ਜਿੰਦ ਪਰਾਹੁਣੀ ਜਿਸਮ ਵਿਚ , ਤੂੰ ਸਮਝ ਨਾ ਸਕੇਂ ਗਵਾਰ ।
ਜੇ ਵਾਰ ਦੂਸਰੀ ਬੋਲਿਓਂ , ਸਾਨੂੰ ਕਰਨਾ ਪਊ ਸੁਧਾਰ ।
ਏਹ ਬੱਬਰ ਸ਼ੇਰ ਮੈਦਾਨ ਦੇ , ਹੱਥ ਚਮਕ ਰਹੀ ਤਲਵਾਰ ।''
ਇਉਂ ਕਹਿ ਕੇ ਸਿੰਘ ਨਿਸ਼ੰਗ ਹੋ , ਉਸ ਮਾਰੀ ਇਕ ਭਬਕਾਰ ।
ਜਿਉਂ ਬਿਜਲੀ ਕੜਕੀ ਬਦਲੋਂ , ਅਤੇ ਦਿਸੀ ਚਮਕਦੀ ਤਾਰ ।
ਜਿਵੇਂ ਡਿਗਾ ਗੜ੍ਹ ਮੁਲਤਾਨ ਦਾ[188] , ਕੀਤੀ ਤੋਪ ਭੰਗੀਆਂ ਮਾਰ ।
ਜਿਵੇਂ ਨਿਕਲ ਗੜ੍ਹੀ ਚਮਕੌਰ 'ਚੋਂ , ਕੋਪਿਆ[189] ਸਿੰਘ ਜੁਝਾਰ ।

*

ਸਿੰਘ ਸਾਹਵੇਂ ਤੋਪ ਦੇ ਆ ਗਿਆ , ਸਤਿ ਸ੍ਰੀ ਅਕਾਲ ਗਜਾ ।

ਮੱਥੇ ਲਾਲੀ ਚੜ੍ਹ ਗਈ ਸਿੰਘ ਦੇ , ਉਹ ਨੱਚਿਆ ਭੰਗੜਾ ਪਾ ।

ਜਦ ਹੂਰਾਂ ਆਈਆਂ ਵਰਨ ਨੂੰ , ਉਸ ਦਿਤੀਆਂ ਪਿਛਾਂਹ ਧਕਾ ।

''ਮੈਨੂੰ ਚਰਨ ਕੰਵਲ ਦਾ ਆਸਰਾ , ਨਿੱਤ ਚੜ੍ਹਿਆ ਰਹਿੰਦਾ ਚਾਅ ।

ਮੈਂ ਪਗ ਪੰਕਜ '' ਵਿਚ ਰਾਮ ਦੇ , ਸੁਰਤੀ ਜੋੜੀ ਜਾ ।

ਕਰ ਫਾਇਰ ਨਾ ਕਰ ਹੁਣ ਦੇਰ ਤੂੰ , ਰਾਹ ਰਹੇ ਸ਼ਹੀਦ ਤਕਾ ।

ਚਖ ਗੋਲਾ ਸਿੰਘ ਸ਼ਹੀਦ ਹੋ , ਗਿਆ ਵਿਚ ਅਕਾਲ ਸਮਾ ।

ਗਿਆ ਚੜ੍ਹ ਬਬਾਣ 'ਮ੍ਰਿਗੇਸ਼' ਕਵਿ , ਰਹੇ ਫੁੱਲ ਦੇਵ ਬਰਸਾ ।

## ਗਗੜਪੁਰੀਏ ਸ਼ਹੀਦ ਖੜਗ ਸਿੰਘ ਦੀ ਵਾਰਤਾ

## ਕਬਿੱਤ

ਚਾਰ ਮੀਲ ਪਿੰਡ ਸੰਗਰੂਰਾਂ ਤੋਂ ਗਗੜਪੁਰ ,

ਨਾਮ ਮੈਂ ਸ਼ਹੀਦ ਦਾ ਖੜਗ ਸਿੰਘ ਦੱਸਦਾ ।

ਤੇਈ ਸਾਲ ਆਯੂ ਪਿਤਾ ਸੀ ਕੁੰਨਣ ਸਿੰਘ ,

ਕੋਟਲੇ ਚੜ੍ਹਾਈ ਕਰ ਬੁਚੜਾਂ ਨੂੰ ਕੱਸਦਾ ।

ਪਤਨੀ ਦਾ ਨਾਮ ਸੀ ਰਤਨ ਕੌਰ ਪੇਕੇ ਰੜ,

ਪਿਤਾ ਸੀ ਮਤਾਬ ਸਿੰਘ ਮੁਖ ਰੂਹ ਹੱਸਦਾ ।

ਬੀਬੀ ਜੀ ਦੇ ਵੀਰ ਤਿੰਨੋ ਹੋਇ ਗੈ ਸ਼ਹੀਦ ਮਾਤਾ ,

ਖੇਮ ਕੌਰ ਨਾਮ ਨਾ ਸ਼ੁਮਾਰ ਆਵੇ ਜੱਸ ਦਾ ।

## ਸਰਦਾਰ ਖੜਗ ਸਿੰਘ ਨੇ ਸ਼ਹੀਦ ਹੋਣ ਦੀ ਤਿਆਰੀ ਕਰਨੀ ਤੇ ਬੀਬੀ ਰਤਨ ਕੌਰ ਨੇ ਪਤੀ ਅਗੇ ਬੇਨਤੀ ਕਰਨੀ

## ਮਿਰਜ਼ਾ

ਸਿੰਘ ਚਲਿਆ ਹੋਣ ਸ਼ਹੀਦ ਜਦ , ਕਹਿੰਦਾ ਰਤਨ ਕੌਰ ਨੂੰ ਬੋਲ ।

''ਮੇਰੀ ਅਜ ਤਿਆਰੀ ਕੋਟਲੇ , ਇਹ ਪੁਤਰ ਤੇਰੇ ਕੋਲ ।

ਕਰੀ ਘਰ ਵਿਚ ਕਦੇ ਵਿਰੋਧ ਨਾ , ਤੂੰ ਰਖੀਂ ਮਨ ਅਡੋਲ ।
ਚਿੱਤ ਚਰਨ ਰਾਮ ਮ੍ਰਿਗੇਸ਼'' ਦੇ , ਰਹੀਂ ਜਪਦੀ ਨਾਮ ਅਮੋਲ ।
ਇਸ ਨਾਮ ਜੇਹਾ ਕੋਈ ਰਤਨ ਨਹੀਂ , ਇਹ ਹਰ ਜੁਗ ਵਿਚ ਪ੍ਰਵਾਨ ।
ਸਭ ਫੋਕਟ ਦੱਸਦੇ ਕਰਮ ਧਰਮ , ਬਿਨਾਂ ਨਾਮ ਨਹੀਂ ਕਲਿਆਣ ।
ਬਿਨਾਂ ਏਕੁ ਨਾਮ ਇਕ ਚਿੱਤ ਲੀਨ , ਨਹੀਂ ਪਹੁੰਚੇ ਖਾਸ ਮਕਾਨ ।
ਤੂੰ ਐਸਾ ਨਾਮ ਰਤਨ ਕੌਰ ! ਜਪ , ਸੁਰਤ੍ਰ ਜੋੜ ਕਰ ਧਿਆਨ ।''

## ਵਾਕ ਰਤਨ ਕੌਰ

ਰਤਨ ਕੌਰ ਹਥ ਜੋੜ ਕੇ , ਕਹਿੰਦੀ ''ਅਰਜ਼ ਕਰੋ ਪਰਵਾਨ ।
ਮੈਂ ਲਵਾਂ ਸ਼ਹੀਦੀ ਕੋਟਲੇ , ਮੈਨੂੰ ਦਿਹੋ ਪਤੀ ਵਰਦਾਨ ।
ਏਹ ਪੁਤਰ ਸਾਂਭੋ ਆਪਦੇ , ਤੇ ਮੇਰਾ ਜਾਨ ਨਿਸ਼ਾਨ ।
ਤੂੰ ਜੁੱਗ ਜੁੱਗ ਮਾਣ ਜਵਾਨੀਆਂ, ਏਹ ਦਾਸੀ ਵਾਰੇ ਜਾਨ ।
ਜਿਥੇ ਤਿੰਨੇ ਵੀਰ ਸ਼ਹੀਦ ਗਏ , ਮੈਂ ਵੇਖਾਂ ਉਹ ਅਸਥਾਨ ।
ਜਦੋਂ ਪਤੀ ਨਾਰ ਤੋਂ ਵਿਛੜੇ , ਉਹਨੂੰ ਬਕਦੇ ਲੋਕ ਤੂਫਾਨ ।
ਸਭ ਕੂੜ ਕਪਟ ਨੂੰ ਤੋਲਦੇ , ਨਾ ਜੱਗ ਵਿਚ ਪਾਵੇ ਮਾਨ ।
ਡਿਗੀ ਚਰਨ ਪਤੀ 'ਮ੍ਰਿਗੇਸ਼' ਕਵਿ , ਮੇਰੀ ਕਰੋ ਤੁਸੀਂ ਕਲਿਆਨ ।''

*

''ਮੇਰੀ ਸੁਣੋ ਬੇਨਤੀ ਪਤੀ ਜੀ , ਗਿਆ ਜੱਗ ਤੋਂ ਰੂਹ ਕੁਮਲਾ।[142]
ਹੈ ਬਾਝ ਪਤੀ ਦੇ ਜੀਵਣਾ , ਮੈਂ ਮੁਸ਼ਕਲ ਸਮਝ ਲਿਆ ।
ਕਿਵੇਂ ਮੇਹਣੇ ਜੱਗ ਦੇ ਝੱਲਸਾਂ , ਭਾਵੇਂ ਹੋਵਾਂ ਦਿਲੋਂ ਸਫਾ ।
ਹੁੰਦੇ ਦੰਦੇ ਦੋਹਾਂ ਪਾਸਤੇ , ਇਸ ਜੱਗ ਨੂੰ ਕਹਿਣ ਦਨਾ[143] ।

## ਵਾਕ ਖੜਗ ਸਿੰਘ

ਮਾਵਾਂ ਬਾਝ ਪੁਤਰ ਰੁਲ ਜਾਂਵਦੇ , ਮੇਰੀ ਗੱਲ 'ਚ ਰੱਖ ਧਿਆਨ ।
ਤੇ ਮਾਵਾਂ ਬਾਝੋਂ ਧੀਆਂ ਦਾ , ਹੁੰਦਾ ਨਹੀਂ ਸਨਮਾਨ ।
ਮਾਂ ਧੀਆਂ ਨੂੰ ਸਮਝਾਂਵਦੀ , ਮਾਂ ਧੀ ਦੀ ਇਕੋ ਜਾਨ ।
ਮਾਂ ਧੀ ਦਾ ਦੁਖ ਸੁਖ ਫੋਲ ਕੇ , ਕੱਟ ਦੇਵੇ ਦੁਖ ਮਹਾਨ ।

## ਰਤਨ ਕੌਰ ਵਲੋਂ ਅਰਜ਼

ਆਦਿ[194] ਅਨਾਦ[2195] ਅਗਾਧ[196] ਜੋ , ਤਾਤ[197] ਮਾਤ ਬਿਨ ਕਾਲ[198] ।
ਮੈਂ ਸੌਂਪ ਦਿਤੇ ਅਜ ਓਸਨੂੰ, ਜਿਹੜਾ ਦੀਨਾਂ ਦਾ ਰਖਵਾਲ ।
ਵਿਚ ਪੱਥਰ ਕੀੜੇ ਪਾਲਦਾ[199], ਵਿਚ ਪੇਟ ਕਰੇ ਪ੍ਰਤਿਪਾਲ[200] ।
ਓਹ ਰੋਜ਼ੀ ਦਿੰਦਾ ਸਭਸ ਨੂੰ[201] , ਹਰ ਇਕ ਦੀ ਕਰੇ ਸੰਭਾਲ ।
ਓਹਨੂੰ ਗੈਰ ਕੋਈ ਨਾ ਜਾਪਦਾ , ਸਭ ਓਸ ਪਿਤਾ ਦੇ ਬਾਲ ।
ਉਹਦਾ ਹਰ ਇਕ ਨਾਲ ਪਿਆਰ ਹੈ , ਸਮ ਸਮਝੇ ਰੰਕ ਭੂਪਾਲ[202] ।
ਸ਼ਤਰੂ ਮਿਤਰ ਸਮ ਜਾਣਦਾ , ਓਹ ਕਾਦਰ ਕਿਰਪਾਲ ।
ਕਰਤਾ ਸਾਰੀ ਸ੍ਰਿਸ਼ਟ ਦਾ , ਦੀਨਾ ਨਾਥ ਦਿਆਲ ।
ਜਲ ਦੇ ਥਲ ਦੇ ਜੀਵ ਜੋ , ਹਿਤ ਕਰਦਾ ਸਭ ਨਾਲ
ਰੂਪ ਰੰਗ ਤੋਂ ਰਹਿਤ ਹੈ , ਬੇਦ ਥੱਕੇ ਸਭ ਭਾਲ ।
ਹਰ ਹਰ ਦੇ ਵਿਚ ਰਮ ਰਿਹਾ , ਅਜੂਨੀ ਅਕਾਲ ।
ਮੇਰਾ ਨਿਸਚਾ ਓਸ ਅਲੱਖ ਤੇ , ਕੋਈ ਕਰੇ ਨਾ ਵਿੰਗਾ ਵਾਲ[203] ।

## ਰਤਨ ਕੌਰ ਕਾਵਨ ਨੂੰ ਕਹਿੰਦੀ ਹੈ

ਸ਼ੀਹਣੀ ਗੱਜੀ ਸਾਹਵੇਂ ਤੋਪ ਦੇ , ਕਹਿੰਦੀ ਕਾਵਨ ਤਾਂਈਂ ਬੋਲ ।
"ਮੈਂ ਅਰਧ-ਸਰੀਰੀ ਸਿੰਘ ਦੀ , ਦਿਸਦੀ ਖੜ੍ਹੀ ਅਡੋਲ ।
ਮੈਂ ਖੜ੍ਹੀ ਸ਼ਹੀਦੀ ਮੰਗਦੀ , ਤੂੰ ਮਾਰੀਂ ਨਾ ਅਨਭੋਲ ।
ਮੈਂ ਪਤੀ ਦਾ ਜੁਰਮ ਕਬੂਲਦੀ , ਆ ਖੜ੍ਹੀ ਤੋਪ ਦੇ ਕੋਲ ।
ਮੈਂ ਚੇਰੀ ਹਾਂ ਉਸ ਸ਼ਾਮ ਦੀ , ਜਿਸ ਮਾਰੇ ਬੁਚੜ ਰੋਲ ।
ਹੈ ਪਤੀ ਨਾਰ ਦੀ ਇਕ ਜਾਨ[104] , ਤੂੰ ਵੇਖੀਂ ਬੇਦ ਫਰੋਲ ।
ਢਿੱਲ ਨਾ ਕਰ ਹੁਣ ਬਿਲਿਆ , ਗੱਲ ਦੱਸੀ ਸਾਰੀ ਫੋਲ।
ਜੇ ਨਹੀਂ ਤਾਂ ਪੁਛ 'ਮ੍ਰਿਗੇਸ਼' ਤੋਂ , ਗੱਲ ਦੱਸੇ ਖੋਹਲ ਨਿਰੋਲ ।
ਮੈਂ ਆਈ ਲੈ ਪਰਵਾਨਗੀ , ਮੈਨੂੰ ਕਾਲ ਵਰਨ ਦਾ ਚਾ ।
ਮੈਂ ਸੀਸ ਤਲੀ ਤੇ ਰੱਖ ਆਈ , ਮੇਰੇ ਦਿਲ ਵਿਚ ਜੋਸ਼ ਅਥਾਹ ।
ਤੂੰ ਨਾ ਕਰ ਹੋਰ ਵਧੀਕੀਆਂ , ਸਿਰ ਦੇਣਾ ਘੋਲ ਘੁਮਾ ।
ਮੇਰੇ ਤਿੰਨੇ ਵੀਰ ਸ਼ਹੀਦ ਨੇ , ਗੱਲ ਸੱਚੀ ਦਿਆਂ ਸੁਣਾ ।

ਓਹ ਵਰਨ ਚੜ੍ਹੇ ਲਾੜੀ ਮੌਤ ਨੂੰ , ਮੈ ਵਾਗਾਂ ਗੁੰਦਾਂ ਜਾ ।
ਮੈਂ ਵੀਰਾਂ ਤੋਂ ਨਹੀਂ ਵਖਰੀ , ਮੈਂ ਹੋਣਾ ਨਹੀਂ ਜੁਦਾ ।
ਓਹਨਾਂ ਚੱਖੇ ਗੋਲੇ ਤੋਪ ਦੇ , ਮੈਂ ਭੈਣ ਤੇ ਓਹ ਭਰਾ ।
ਕਰ ਵਖ ਨਾ ਸੁਣ 'ਮ੍ਰਿਗੇਸ਼' ਕਵਿ , ਦੇਵਾਂ ਸੀਸ ਧਰਮ ਤੇ ਲਾ ।''

ਦਿਤਾ ਕਾਵਨ ਹੁਕਮ ਜਲਾਦ ਨੂੰ , ''ਦੇਵੀਂ ਤੋਪ ਨਾ ਕਿਤੇ ਚਲਾ ।
ਇਹਨੂੰ ਲੈ ਜਾਓ ਫੜ ਕੇ ਬਾਹਰ ਨੂੰ , ਦਿਲ ਗਿਆ ਘੇਰਨੀ ਖਾ ।[205]
ਇਹ ਕੌਮ ਬਹਾਦਰ ਵੇਖ ਕੇ , ਮੈਨੂੰ ਗਈ ਮੂਰਛਾ ਆ ।
ਇਹ ਨੱਚਣ ਅਗੇ ਤੋਪ ਦੇ , ਜਿਵੇਂ ਆਂਦੀ ਨਾਰ ਵਿਆਹ ।
ਮੈਂ ਅਗੇ ਝੂਠਾ ਅਦਲ ਤੋਂ , ਇਹ ਨਵੀਂ ਬਿਪਤ ਗਈ ਛਾ ।
ਮੈਨੂੰ ਈਸੇ ਨਹੀਂ ਪਰਵਾਨਣਾ , ਅੰਜੀਲ ਨਾ ਸਕੇ ਛੁਡਾ ।
ਨਾ ਤੋਪ ਚਲੇ 'ਮ੍ਰਿਗੇਸ਼' ਕਵਿ , ਹੱਥ ਜੋੜ ਆਖਦੇ ''ਜਾਹ'' ।

## ਅਫਸਰਾਂ ਦਾ ਰਤਨ ਕੌਰ ਨੂੰ ਕਹਿਣਾ

ਕਿਹਾ ਰਤਨ ਕੌਰ ਨੂੰ ਤੋਪਚੀ , ''ਤੂੰ ਭੈਣ ਨਾ ਕਰ ਤਕਰਾਰ ।
ਇਸ ਤੋਪ ਨਹੀਂ ਹੁਣ ਚੱਲਣਾ , ਇਹ ਬੰਦ ਕਰੀ ਸਰਕਾਰ।
ਤੂੰ ਸਾਂਭ ਜਾਇ ਘਰ ਬਾਰ ਨੂੰ , ਗਈ ਰੁਕ ਹੁਣ ਤੇਰੀ ਵਾਰ ।''
ਗਈ ਵਾਪਸ ਟੁਰ 'ਮ੍ਰਿਗੇਸ਼' ਕਵਿ , ਪਰ ਦਿਲ ਵਿਚ ਸ਼ੋਕ ਅਪਾਰ ।

## ਖੜਗ ਸਿੰਘ ਦਾ ਸ਼ਹੀਦ ਹੋਣਾ

ਫਿਰ ਆਇਆ ਖੜਗ ਸਿੰਘ ਨੱਚਦਾ , ਜਿਵੇਂ ਸਿੰਘ ਮਿਰਗ ਦੇ ਕੋਲ ।
ਇਹ ਜੰਮਿਆ ਫਿਰ ਖੜਗੇਸ਼ ਉਹ , ਜਿਸ ਪਾਂਡਵ ਦਿਤੇ ਰੋਲ[206] ।
ਉਸ ਮਾਰੀ ਭਬਕ ਜਦ ਜੋਸ਼ ਵਿਚ , ਗਏ ਕਾਇਰ ਸੁਣ ਕੇ ਡੋਲ ।
ਦੇਹ ਹੁਕਮ ਪਾਜੀਆ ਤੋਪ ਨੂੰ , ਸਿੰਘ ਸਾਹਵੇਂ ਖੜ੍ਹਾ ਅਡੋਲ ।
ਜਦ ਸਿੰਘ ਜੈਕਾਰਾ ਛੱਡਿਆ , ਦਿਤਾ ਫਾਇਰ ਤੋਪਚੀ ਖੋਲ੍ਹ ।
ਵਿਚ ਸਿੰਘ ਤਰੰਗ[207] ਸਮਾ ਗਿਆ , ਜਾ ਰਖਿਆ ਜੋਤ ਮਾਮੋਲ ।
ਚੜ੍ਹੇ ਬਬਾਣ ਸ਼ਹੀਦ ਹੋ , ਪੌਣ ਦੇਵ ਸੁਘੰਧੀ ਘੋਲ ।

## ਪ੍ਰੇਮ ਸਿੰਘ ਗਗੜਪੁਰ ਦੀ ਸ਼ਹੀਦੀ

ਚੜ੍ਹ ਗਗੜਪੁਰ ਤੋਂ ਆ ਗਿਆ , ਇਕ ਪ੍ਰੇਮ ਸਿੰਘ ਸਰਦਾਰ ।
ਪਿਤਾ ਨਾਮ ਸਹੀਦ ਦਾ ਸੀ , ਸੁੰਦਰ ਸਿੰਘ ਸੁਣ ਯਾਰ ।
ਆ ਸਾਹਵੇਂ ਸਿੰਘ ਲਲਕਾਰਿਆ , ਕਹਿੰਦਾ ਬੋਲ ਤੋਪ ਕਰ ਵਾਰ ।
ਚੱਖ ਫਾਇਰ ਤੋਪ ਦਾ ਪਹੁੰਚਿਆ , ਵਿਚ ਸਿੰਘਾਂ ਦੇ ਦਰਬਾਰ ।

## ਸ਼ਹੀਦੀ ਦੇਵਾ ਸਿੰਘ ਗਰੇਵਾਲ ਲੋਹਗੜ੍ਹ ਦੀ

### ਕਬਿੱਤ

ਦੇਵਾ ਸਿੰਘ ਲੋਹਗੜ੍ਹੋਂ ਗਰੇਵਾਲ ਗੋਤ ਹੈਸੀ ,
ਅਹਿਲਕਾਰ ਨੱਥਾ ਸਿੰਘ[108] ਕਹਿੰਦਾ ਸੁਣ ਵੀਰਨਾ ।
ਤੇਰਾ ਮੇਰਾ ਗੋਤ ਇਕ ਕਾਸਨੂੰ ਗਵਾਇੰ ਜਿੰਦ ,
ਮੰਗ ਲਾ ਤੂੰ ਮਾਫੀ ਕਹਿ ਦੇ ਮੇਰਾ ਇਥੇ ਸੀਰ ਨਾ ।
ਚੜ੍ਹਿਆ ਸਰੂਰ ਸਿੰਘ ਤੋਪ ਸਾਹਵੇਂ ਗਿਆ ਚੱਲ ,
ਗੱਜ ਕੇ ਭਬਕ ਮਾਰੀ ਹੋਇਆ ਦਿਲਗੀਰ ਨਾ ।
ਕਹਿੰਦਾ ਗੋਲਾ ਛੱਡ ਮੈ ਸ਼ਹੀਦੀ ਦੀ ਰਸੀਦ ਮੰਗਾਂ ,
ਗੋਲਾ 'ਮ੍ਰਿਗੇਸ਼' ਖਾਇ ਡੋਲਿਆ ਫਕੀਰ ਨਾ ।

•

ਹਕੂਮਤ 'ਮ੍ਰਿਗੇਸ਼' ਪਿਤਾ ਦੇਵਾ ਸਿੰਘ ਜੀ ਦੇ ਜਾਨ ,
ਸਾਹਿਬ ਕੌਰ ਮਾਤਾ ਜੀ ਦਾ ਦੱਸਦਾ ਹਾਂ ਨਾਂ ਬੋਲ ।
ਉਮਰ ਅਠਾਈ ਛੋਟਾ ਭਾਈ ਸੀ ਅਤਰ ਸਿੰਘ ,
ਅਖੰਡਪਾਠ ਕਰਨ ਗਏ ਜੇਲ੍ਹ 'ਚ ਅਕਾਲ ਬੋਲ ।
ਉੱਨੀ ਸੌ ਇਕੱਠੀ ਕੀਤੇ ਜੇਲ੍ਹ 'ਚ ਸ਼ਹੀਦ ਬੀਰ ,
ਰਾਏ ਜੀ[209] ਦਾ ਸੰਮਤ ਮੈਂ ਦਸ ਰਿਹਾ ਮੂੰਹੋਂ ਬੋਲ।
ਕਹੇ 'ਮ੍ਰਿਗੇਸ਼' ਗੁਰ ਚਰਨਾਂ 'ਚ ਵਾਸ ਦੇਵੇ ,
ਕੀਤੀ ਨਾ ਪਿਆਰੀ ਜਿੰਦ ਮੂੰਹੋਂ ਕਢੇ ਪਾਲੇ ਬੋਲ ।

## ਸ਼ਹੀਦ ਸ਼ੇਰ ਸਿੰਘ

ਸ਼ੇਰ ਸਿੰਘ ਨਾਮ ਦੀਵੇ ਪਿੰਡ ਦਾ ਸ਼ਹੀਦ ਹੈ ਸੀ ,
ਧੰਨ ਕੌਰ ਨਾਮ ਦੱਸਾਂ ਉਹਦੀ ਅਰਧੰਗੀ ਦਾ ।
ਪਿਤਾ ਲਹਿਣਾ ਸਿੰਘ ਮਾਤਾ ਨਾਮ ਸੀ ਰਤਨ ਕੌਰ ,
ਗੋਤ ਸੀ ਭਨੇਰ ਉਸ ਸੂਰਮੇ ਭੁਯੰਗੀ ਦਾ ।
ਬਾਈ ਸਾਲ ਉਮਰਾਂ ਦੇ ਵਿੱਚ ਜਾ ਕੇ ਕੋਟਲੇ 'ਚ ,
ਹੋ ਗਿਆ ਸ਼ਹੀਦ ਗੋਲਾ ਬੋਚ ਕੇ ਫਰੰਗੀ ਦਾ ।
ਸਫਲਾ ਜਨਮ ਕਰ ਗਿਆ 'ਮ੍ਰਿਗੇਸ਼' ਕਵਿ ,
ਹੋ ਗਿਆ ਅਮਰ ਉੱਚਾ ਦਰਜਾ ਮਲੰਗੀ ਦਾ ।

## ਬੈਂਤ

ਲਹਿਣਾ ਸਿੰਘ ਨੂੰ ਕਿਸੇ ਨੇ ਖਬਰ ਦਿਤੀ , ਪੁਤਰ ਸੁਤੀਆਂ ਕਲਾਂ ਜਗਾਉਣ ਲਗਾ ।
ਕੱਲਰ ਕੋਟਲੇ ਦੇ ਵਿਚ ਵੇਖ ਜਾ ਕੇ , ਗੋਰਾ ਬੱਕਰੇ ਵਾਂਙ ਝਟਕਾਉਣ ਲੱਗਾ ।
ਲਹਿਣਾ ਸਿੰਘ ਆਇਆ ਵਿਚ ਕੋਟਲੇ ਦੇ , ਧੰਨ ਕੌਰ ਨੂੰ ਬਾਲ ਚੁਕਾਉਣ ਲੱਗਾ ।
ਉਤਰ ਕੁਫਤੋਂ ਪਿਤਾ ਦੇ ਪਾਸ ਆਇਆ , ਪੁਤਰ ਜਾਣ ਕੇ ਦਿਲ ਪਰਚਾਉਣ ਲੱਗਾ ।
ਕਾਵਨ ਪਾਸ ਜਾ ਕੇ ਕਿਸੇ ਆਖ ਦਿਤਾ , ਪਿਤਾ ਨਾਲ ਬਾਲਕ ਮੋਹ ਪਾਉਣ ਲੱਗਾ ।
ਸ਼ੇਰ ਸਿੰਘ ਹੈ ਇਸ ਦਾ ਨਾਮ ਸਾਹਿਬ , ਦਿਹੋ ਛੱਡ ਕਿਉਂ ਜ਼ੁਲਮ ਕਮਾਉਣ ਲੱਗਾ ।
ਮਾਫੀ ਮੰਗੇ ਤੇ ਇਸਨੂੰ ਛੱਡ ਦੇਵਾਂ , ਜੇਕਰ ਪੁਤ ਦਾ ਮੋਹ ਸਤਾਉਣ ਲੱਗਾ ।
ਕਾਵਨ ਕਿਹਾ 'ਮ੍ਰਿਗੇਸ਼' ਕਵਿ ਮੰਗ ਮਾਫੀ , ਸਿੰਘ ਹੋਇ ਕੇ ਸਿੰਘ ਵਿਖਾਉਣ ਲੱਗਾ ।

## ਵਾਕ ਸ਼ੇਰ ਸਿੰਘ

ਕਦੇ ਖਾਲਸੇ ਮਾਫੀਆਂ ਮੰਗੀਆਂ ਨਹੀਂ , ਬੋਲ ਮੁਖ ਤੋਂ ਤੋਲ ਕੇ ਬੋਲ ਕਾਵਨ ।
ਸਿੰਘ ਸੋਹਬਦੇ ਨਾਲ ਸ਼ਹੀਦੀਆਂ ਦੇ , ਤੈਨੂੰ ਦਿਸ ਰਹੇ ਖੜ੍ਹੇ ਅਡੋਲ ਕਾਵਨ ।
ਆ ਟਲ ਜਾ ਛੱਡ ਦੇ ਆਦਤਾਂ ਨੂੰ , ਕਾਹਨੂੰ ਮੂੰਹ ਤੋਂ ਕਹੇਂ ਕੁਬੋਲ ਕਾਵਨ ।
ਸਿੰਘ ਸ਼ੇਰ ਨਿਧੜਕ 'ਮ੍ਰਿਗੇਸ਼' ਸ਼ਾਇਰ , ਰਚਿਆ ਤੀਸਰਾ ਪੰਥ ਨਿਰੋਲ ਕਾਵਨ ।

*

ਗੋਲਾ ਮਾਰ ਤੂੰ ਸਾਹਮਣੇ ਵਿਚ ਛਾਤੀ , ਤੈਨੂੰ ਬੋਚ ਕੇ ਹੁਣੇ ਦਿਖਾ ਦੇਵਾਂ ।
ਸ਼ਮ੍ਹਾ ਦੇਖ ਨਾ ਕਦੇ ਪਤੰਗ ਮੁੜਦੇ , ਸੀਸ ਧਰਮ ਤੋਂ ਘੋਲ ਘੁਮਾ ਦੇਵਾਂ।

*

ਦਿਤਾ ਹੁਕਮ ਜਦੋ ਕਾਵਨ ਤੋਪਚੀ ਨੂੰ , ਸਿੰਘ ਸਾਹਮਣੇ ਹੋ ਲਲਕਾਰਿਆ ਜਾ ।
ਨੇੜੇ ਢੁਕ ਅਕਾਲ ਅਕਾਲ ਕਹਿ ਕੇ , ਸਿੰਘ ਵਿਚ ਅਕਾਸ਼ ਚਮਕਾਰਿਆ ਜਾ ।
ਚਾਨਣ ਵਿਚ ਅਕਾਸ਼ ਦੇ ਫੇਰ ਹੋਇਆ , ਸਿੰਘ ਸ਼ੇਰ ਦੇ ਵਾਂਗ ਭਬਕਾਰਿਆ ਜਾ।
ਹੋ ਗਿਆ ਸ਼ਹੀਦ 'ਮ੍ਰਿਗੇਸ਼' ਸ਼ਾਇਰ , ਵਾਂਙਰ ਫੁੱਲ ਗੁਲਾਬ ਮਹਿਕਾਰਿਆ ਜਾ ।

## ਪ੍ਰੇਮ ਸਿੰਘ ਮਜ਼ਬੀ ਦੀ ਸ਼ਹੀਦੀ

## ਕਬਿੱਤ

ਪ੍ਰੇਮ ਸਿੰਘ ਮਜ਼ਬੀ ਸੀ ਮੰਡੀ ਲਾਗੇ ਮਾਨਸਾ ਦੇ ,
ਪਿੰਡ ਕੋਟ ਪੀਰ ਮਾਤਾ ਮੰਗਲਾਂ ਦਾ ਲਾਲ ਸੀ ।
ਮਨਸਾ ਰਾਮ ਪਿਤਾ ਦਾ ਨਿਰਾਲਾ ਬੀਰ ਗੋਤ ਸਿੱਧੂ ,
ਪੈਤੀ ਸਾਲਾ ਜੋਧਾ ਬੀਰ ਜਪਦਾ ਅਕਾਲ ਸੀ ।
ਕੋਟਲੇ ਦੇ ਵਿਚ ਪਿਆ ਮਾਰ ਹੱਲਾ ਬੁਚੜਾਂ ਤੇ ,
ਲਾਹ 'ਤੇ ਸਥਾਰ[211] ਜਿਵੇਂ ਡਿਗਦੀ ਦਵਾਲ212 ਸੀ ।
ਤੋਪ ਮੂਹਰੇ ਜਾਇਕੇ ਖੜੋਤਾ 'ਮ੍ਰਿਗੇਸ਼' ਕਵਿ ,
ਬੁਚੜਾਂ ਨੂੰ ਮਾਰ ਕੱਢੇ ਦਿਲ ਦੇ ਉਬਾਲ ਸੀ ।

*

ਕਹਿੰਦਾ ਸਰਦਾਰ ਇਕ ਬਚ ਸਿੰਘਾ ਮੌਤ ਕੋਲੋਂ,
ਕਹਿ ਦੇ ਮੇਰਾ ਨਾਲ ਕੋਈ ਕੂਕਿਆਂ ਦੇ ਸੰਗ ਨਹੀਂ ।
ਮੰਗ ਲਾ ਤੂੰ ਮਾਫੀ ਮੈਂ ਬਚਾਵਾਂ ਤੇਰੀ ਜਾਨ ਵੀਰ ,
ਕਹਿ ਦੇ "ਮੈਂ ਤਾਂ ਬੁਚੜਾਂ ਦਾ ਕੀਤਾ ਅੰਗ ਭੰਗ ਨਹੀਂ ।"
"ਖਲਾ ਤੇਰੇ ਸਿਰ ਤੇ ਪਿਸ਼ਾਬ ਵਾਲੀ ਧਾਰ ਮਾਰਾਂ ,
ਮਾਫੀ ਵਾਲੇ ਪਾਸੇ ਮੁੜੇ ਵਾਲ ਜਿੰਨਾਂ ਅੰਗ ਨਹੀਂ ।

ਹੋਵੇ ਬੀਰ ਸਾਹਮਣੇ ਸ਼ਹੀਦ 'ਮ੍ਰਿਗੇਸ਼' ਕਵਿ ,
ਇਕ ਪੈਰ ਪਿਛਾਂਹ ਕਦੇ ਹਟਦਾ ਮਲੰਗ ਨਹੀਂ ।''

## ਮਿਰਜ਼ਾ

ਸਿੰਘ ਲਗਾ ਹੋਣ ਸ਼ਹੀਦ ਅਜ , ਵਾਰ ਧਰਮ ਤੋਂ ਜਾਨ ।
ਇਹ ਰਖੇ ਪੈਰ ਪਿਛਾਂਹ ਨਾ , ਚੜ੍ਹ ਆਵੇ ਲੱਖ ਤੂਫਾਨ ।
ਇਹ ਝੱਲਣ ਗੋਲੇ ਸਾਹਮਣੇ , ਵਿਚ ਛਾਤੀ ਰਖ ਨਿਸ਼ਾਨ ।
ਕਦੇ ਸ਼ੇਰ ਨਾ ਭਜਣ ਬਾਘ ਤੋਂ , ਨਾ ਛਡਣ ਸਿੰਘ ਮੈਦਾਨ ।
ਇਹ ਜਾਣ ਪਤੰਗੇ ਨੱਚਦੇ , ਤੱਕ ਹੋਣ ਸ਼ਮ੍ਹਾ ਕੁਰਬਾਨ ।
ਕਰ ਫਾਇਰ ਨਾ ਕਰ ਹੁਣ ਦੇਰ ਤੂੰ , ਮੈਂ ਸੁਰਤ ਜੋੜ ਲਈ ਧਿਆਨ ।
ਜਦ ਬੰਨ੍ਹ ਨਿਸ਼ਾਨਾ ਮਾਰਿਆ , ਉਹਦੀ ਗੂੰਜ ਚੜ੍ਹੀ ਅਸਮਾਨ ।
ਸਿੰਘ ਚੜ੍ਹਿਆ ਵਿਚ ਬਬਾਣ ਜਾ , ਲੱਗੀ ਦੇਵ ਫੁੱਲ ਬਰਸਾਣ ।

*

ਪੀਤਾ ਅੰਮ੍ਰਿਤ ਖੰਡੇਧਾਰ 'ਚੋਂ , ਉਹ ਹੋ ਗਏ ਅਮਰ ਸਰੀਰ ।
ਓਹ ਵਿਚ ਮੈਦਾਨਾਂ ਨੱਚਦੇ , ਸਿਰ ਤਲੀ ਤੇ ਹਥ ਸ਼ਮਸ਼ੀਰ ।
ਇਹ ਅੰਮ੍ਰਿਤ ਦੀ ਸਭ ਸ਼ਕਤਿ ਹੈ , ਪੀ ਹੋ ਗਏ ਕਾਇਰ ਬੀਰ ।[213]
ਕਹੇ ਸਾਰ ਬਚਨ 'ਮ੍ਰਿਗੇਸ਼' ਕਵਿ , ਨਹੀ ਕੂੜੀ ਏਹ ਤਕਰੀਰ ।

## ਬੈਂਤ

ਚੌਦਾਂ ਕਿੱਲੇ ਜ਼ਮੀਨ ਪ੍ਰੇਮ ਸਿੰਘ ਦੀ , ਉਹ ਵੀ ਜ਼ਬਤ ਅੰਗ੍ਰੇਜ਼ ਸਰਕਾਰ ਕੀਤੀ ।
ਰਿਹਾ ਸਿੰਘ ਨਿਧੜਕ ਨਾ ਡੋਲਿਆ ਸੀ , ਗੋਰੇ ਗੱਲ ਇਨਸਾਫ ਤੋਂ ਬਾਹਰ ਕੀਤੀ ।
ਗਹਿਰੀ ਪਿੰਡ ਹਰਨਾਮ ਸਿੰਘ ਮਾਨਸ਼ਾਹੀ , ਮਾਫੀ ਵਾਸਤੇ ਵਿਉਂਤ ਤਿਆਰ ਕੀਤੀ ।
ਪੂਰਾ ਹੋਇਆ ਪ੍ਰਸੰਗ 'ਮ੍ਰਿਗੇਸ਼' ਸ਼ਾਇਰ, ਵਿਚ ਲਿਖ ਇਤਿਹਾਸ ਸ਼ੁਮਾਰ ਕੀਤੀ ।

# ਸ਼ਹੀਦ ਬਿਸ਼ਨ ਸਿੰਘ ਤੇ ਹਰਨਾਮ ਸਿੰਘ

## ਭੁਯੰਗੀ ਮਾਮਾ ਸੁਹੇਲ ਸਿੰਘ

### ਕਬਿੱਤ

ਰਾਮਗੜ੍ਹੀਆਂ ਦੇ ਘਰ ਜੱਸਾ ਸਿੰਘ ਫੇਰ ਆਇਆ[214],
ਰਖਿਆ ਬਿਸਨ ਸਿੰਘ ਨਾਮ ਫਰਜੰਦ[215] ਦਾ ।
ਪਿਤਾ ਸੀ ਚੜ੍ਹਤ ਸਿੰਘ ਮਾਤਾ ਰਾਇ ਕੌਰ ਘਰ ,
ਰੜ ਪਿੰਡ ਵਿਚ ਆ ਔਤਾਰ ਹੋਇਆ ਚੰਦ ਦਾ ।
ਬਾਰਾਂ ਸਾਲ ਆਯੂ ਵਿਚ ਕੋਟਲੇ ਸ਼ਹੀਦ ਹੋਇਆ ,
ਮਿਲਿਆ ਸ਼ਹੀਦ ਤਾਂਈਂ ਦਰਜ਼ਾ ਬੁਲੰਦ ਦਾ ।
ਹੀਰਾਨੰਦ ਬਾਹਮਣ ਸਿਪਾਹੀ ਬਾਹਵਾਂ ਵਢੀਆਂ ਸੀ[216] ,
ਲਿਖ 'ਮ੍ਰਿਗੇਸ਼' ਕਵਿ ਨਾਮ ਓਸ ਗੰਦ ਦਾ ।

*

ਦੂਸਰੇ ਭੁਯੰਗੀ ਦਾ ਵੀ ਦੱਸੀਂ ਕਵੀ ਨਾਮ ਮੈਨੂੰ ,
ਨਾਮ ਹਰਨਾਮ ਸਿੰਘ ਸੁਣ ਲਾ ਪਤੰਗ ਦਾ ।
ਪਿਤਾ ਸੀ ਮਤਾਬ ਸਿੰਘ ਖੇਮ ਕੌਰ ਮਾਤਾ ਨਾਮ ,
ਧਾਲੀਵਾਲ ਗੋਤ ਪਿੰਡ ਰੜ ਸੀ ਮਲੰਗ ਦਾ ।
ਨੌਂ ਸਾਲ ਆਯੂ ਮਾਮਾ ਨਾਮ ਸੀ ਸੁਹੇਲ ਸਿੰਘ ,
ਪਿੱਠ ਤੇ ਬਹਾ ਕੇ ਗੋਲਾ ਮਾਰਿਆ ਨਿਸ਼ੰਗ ਦਾ ।
ਨੱਥੀ ਚੌਧਰੀ ਦਾ ਪੁੱਤ ਆਖਦੇ ਸੁਹੇਲ ਸਿੰਘ ,
ਗੋਤ ਸੀ ਵੜੈਚ ਪਿੰਡ ਲਹਿਰਾ ਸੀ ਨਿਹੰਗ ਦਾ[217] ।

### ਬੈਂਤ

ਖੜ੍ਹੇ ਸਾਹਮਣੇ ਤੋਪ ਦੇ ਬੀਰ ਦੇਖੇ , ਛੋਟੀ ਉਮਰ ਦੇ ਦੋਵੇਂ ਅਵਾਨ ਵੀਰਾ ।
ਬਾਰਾਂ ਸਾਲ ਦੀ ਉਮਰ ਬੇਸਮਝ ਬੱਚਾ , ਅਤੇ ਦੂਸਰਾ ਨਵਾਂ ਦਾ ਜਾਨ ਵੀਰਾ।
ਵੇਖਣ ਵਾਲਿਆਂ ਦੇ ਜਿਗਰ ਚੀਰ ਦਿਤੇ , ਦਿਲ ਤੜਫਦੇ ਵੇਖ ਨਿਦਾਨ ਵੀਰਾ ।
ਹੋਇਆ ਕੀ ਗੁਨਾਹ ਨਿਤਾਣਿਆਂ ਤੋਂ, ਖੜ੍ਹੇ ਤੋਪ ਦਾ ਬਣ ਨਿਸ਼ਾਨ ਵੀਰਾ ?

ਰੱਬਾ! ਨਾਸ ਕਰੀਂ ਇਹਨਾਂ 'ਆਦਲਾਂ' ਦਾ , ਉਤੇ ਬਾਲਕਾਂ ਜ਼ੁਲਮ ਕਮਾਨ ਵੀਰਾ ।
ਕਹਿੰਦੇ ਅੰਤ ਤੇ ਰੱਬ ਦਾ ਵੈਰ ਹੁੰਦਾ , ਖਾਲਕ ਕੋਪਸੀ ਖਲਕ ਸਤਾਣ[218] ਵੀਰਾ ।
ਤਪੋਂ ਰਾਜ ਤੇ ਰਾਜ ਤੋਂ ਨਰਕ ਮਿਲਦਾ , ਇਹ ਮਿਸਲ ਮਸ਼ਹੂਰ ਜਹਾਨ ਵੀਰਾ ।
ਖਾਲਕ ਦੂਰ ਨਹੀਂ ਕਿਤੇ 'ਮ੍ਰਿਗੇਸ਼' ਸ਼ਾਇਰ , ਉਹਦੀ ਸ਼ਾਨ ਨੂੰ ਕਰਨ ਵੀਰਾਨ ਵੀਰਾ ।

*

ਕਈਆਂ ਮਾਵਾਂ ਦੇ ਜਿਗਰ ਵਿਚ ਫੱਟ ਖੁਲ੍ਹੇ , ਭੁਬਾਂ ਮਾਰ ਕੇ ਚਾਂਗਰਾਂ ਨਿਕਲ ਗਈਆਂ ।
ਕਈ ਡਿਗੀਆਂ ਹੋ ਬੇਹੋਸ਼ ਓਥੇ , ਬੱਚੇ ਵੇਖ ਕੇ ਆਂਦਰਾਂ ਪਿਘਲ ਗਈਆਂ ।

*

ਵੇਖਣ ਵਾਲਿਆਂ ਦੀ ਓਥੇ ਭੀੜ ਹੋ ਗਈ , ਸਾਥੀ ਕੋਈ ਨਹੀਂ ਅਜ ਨਿਮਾਣਿਆਂ ਦਾ ।
ਭੁਬਾਂ ਮਾਰ ਕੇ ਰੋਣ ਨਰ ਨਾਰ ਸਾਰੇ , ਐਪਰ ਵੱਸ ਨਾ ਚੱਲੇ ਨਿਤਾਣਿਆਂ ਦਾ ।[219]
ਲੋਕੋ ਵੇਖ ਲੋ ਅਦਲ ਇਨਸਾਫ ਹੁੰਦਾ ! ਏਹਨੂੰ ਆਖਦੇ ਅਦਲ ਜਰਵਾਣਿਆਂ ਦਾ
ਅਖਾਂ ਵਸਦੀਆਂ ਸਾਉਣ ਦੇ ਮੀਂਹ ਵਾਂਙੂ , ਕਹੀਏ ਜ਼ੁਲਮ ਇਨਸਾਫ ਜਾਂ ਰਾਣਿਆਂ ਦਾ ।

*

ਜਿਗਰ ਪਾਟ ਕੇ ਹੋਏ ਦੋ ਖੰਨ[220] ਓਥੇ , ਅਖਾਂ ਵਾਂਙ ਪਰਨਾਲਿਆਂ ਚੱਲੀਆਂ ਸੀ ।
ਰਿਹਾ ਕੋਈ ਨਾ ਕਾਇਮ 'ਮ੍ਰਿਗੇਸ਼' ਸ਼ਾਇਰ , ਜਿਸ ਦੇ ਪੇਟ ਨਾ ਆਂਦਰਾਂ ਸੱਲ੍ਹੀਆਂ ਸੀ ।

## ਕਾਵਨ ਦੀ ਮੇਮ

ਹੋਰ ਕਿਸੇ ਦੀ ਕੀ ਮਿਸਾਲ ਦੇਵਾਂ ? ਮੇਮ ਸਾਹਿਬ ਦੀ ਵੇਖ ਹੈਰਾਨ ਹੋ ਗਈ ।
ਦਿਲ ਤੜਫਦਾ ਤੇ ਕਾਵਨ ਮੰਨਦਾ ਨਹੀਂ , ਮੱਛੀ ਵਾਂਙਰਾਂ ਤੜਫ ਬੇਜਾਨ ਹੋ ਗਈ ।
ਕਹਿੰਦੀ ਸਾਹਿਬ ਨੂੰ ਦੋਸ਼ ਕੀ ਬਾਲਕਾਂ ਦਾ , ਕੀਤਾ ਕੀ ਗੁਨਾਹ ਚਲਾਨ ਹੋ ਗਈ ?
ਵੇਖੀਂ ਖੋਹਲ ਕਿਤਾਬ ਅੰਜੀਲ ਸਾਹਿਬ , ਉਹਦੇ ਉਲਟ ਇਨਸਾਫ ਦੀ ਹਾਨ ਹੋ ਗਈ ।"
"ਜੇ ਕਰ ਸਿਖੀ ਨੂੰ ਦੇਣ ਤਲਾਕ ਦੱਵੇਂ , ਜਾ ਪੜ੍ਹ ਲੈ ਕਰ ਰਿਹਾ ਦੇਵਾਂ ।
ਜੇ ਕਰ ਸਾਬ ਨਹੀਂ ਛੱਡਦੇ ਕੂਕਿਆਂ ਦਾ , ਗੋਲਾ ਮਾਰ ਕੇ ਹੁਣੇ ਉਡਾ ਦੇਵਾਂ ।"

## ਵਾਕ ਮੇਮ

ਮੇਮ ਦੋਹਾਂ ਨੂੰ ਮਾਣ ਪਿਆਰ ਦਿਤਾ , ਅਖਾਂ ਵੇਂਹਦਿਆਂ ਸਾਰ ਹੀ ਡੁਲ੍ਹ ਗਈਆਂ ।
ਅੰਦਰ ਆਣ ਵੈਰਾਗ ਨੇ ਸੱਟ ਮਾਰੀ , ਵਿਚ ਜਿਗਰ ਦੇ ਕਾਤੀਆਂ ਖੁਲ੍ਹ ਗਈਆਂ ।

ਗਈ ਪੇਸ਼ ਨਾ ਕੋਈ ਲਾਚਾਰ ਹੋ ਗਈ , ਵਿਚ ਪੇਟ ਦੇ ਆਂਦਰਾਂ ਫੁਲ ਗਈਆਂ ।
ਬਹੁਤੀ ਪੇਸ਼ ਨਾ ਗਈ ਕੋਈ ਤਤਤੀ ਦੀ , ਸੋਚਾਂ ਨਿਕਲ ਦਿਮਾਗ 'ਚੋਂ ਕੁਲ ਗਈਆਂ ।
ਰਹੀ ਮਨ ਦੇ ਨਾਲ ਵਿਚਾਰ ਕਰਦੀ , ਸਮਝਾਂ ਰੁਲਦੀਆਂ ਰੁਲਦੀਆਂ ਰੁਲ ਗਈਆਂ ।
ਕਦੇ ਸੋਚਦੀ ਦੇ ਤਲਾਕ ਦੇਵਾਂ , ਸੁਵੇ ਰੂਹ ਅੰਧੇਰੀਆਂ ਘੁਲ ਗਈਆਂ ।
ਕਹਿੰਦੀ ਮੰਗ ਲਓ ਬਚਿਓ ਜਾ ਮਾਫੀ , ਓਥੇ ਜਾ ਆਖੋ ਰੂਹਾਂ ਭੁਲ ਗਈਆਂ ।
ਮਾਫੀ ਮੰਗਦੇ ਨਹੀਂ 'ਮ੍ਰਿਗੇਸ਼' ਸ਼ਾਇਰ , ਲੱਖ ਹੋ ਨਸੀਹਤਾਂ ਗੁੱਲ[221] ਗਈਆਂ ।

*

ਅੰਮ੍ਰਿਤ ਖੰਡੇ ਦਾ ਪੀ ਕੇ ਅਮਰ ਹੋ ਗਏ , ਅਸਾਂ ਮੌਤ ਨੂੰ ਦੇ ਤਲਾਕ ਦਿਤਾ ।
ਅਮਰ ਆਤਮਾ ਦੇਹਿ ਅਨਿਤ ਕਹਿੰਦੇ , ਗੁਰਾਂ ਆਪ ਅਲਾਪ ਏਹ ਵਾਕ ਦਿਤਾ ।

## ਵਾਕ ਬਿਸ਼ਨ ਸਿੰਘ

ਕਰ ਸਰਬ ਲੋਹ ਦੀ ਰਛਿਆ ਸਾਨੂੰ , ਗੁਰਾਂ ਚੜ੍ਹਾਇਆ ਰੰਗ ।[222]
ਕਰ ਸਰਬ ਕਾਲ ਦੀ ਰਛਿਆ ਅਤੇ , ਪੂਰਿਆ ਸਾਡਾ ਲੰਗ ।[223]
ਸਾਨੂੰ ਸਾਜਿਆ ਸਤਿਗੁਰ ਜੰਗ ਲਈ , ਦੇ ਖੰਡੇਧਾਰ ਸਰੰਗ ।
ਸਾਨੂੰ ਦੁਧ ਚੁੰਘਾਇਆ ਸ਼ੀਹਣੀ , ਕਿਵੇਂ ਕਰੀਏ ਉਸਨੂੰ ਭੰਗ ?
ਹੈ ਦੰਗਾ ਸਿੰਘ ਦੀ ਜਾਤ ਗੋਤ[224], ਨਿਤ ਜੰਗ ਕਰਨ ਦੀ ਮੰਗ ।
ਏਹ ਡਰਨ ਨਾ ਮੌਤੋਂ ਸੂਰਮੇ , ਜਦ ਜਾਣ ਮੈਦਾਨੇ ਜੰਗ ।
ਏਹ ਜਾਵਣ ਜਦੋਂ ਮੈਦਾਨ ਵਿਚ , ਫੇਰ ਨਾ ਮੋੜਨ ਅੰਗ ।
ਫੱਟ ਖਾਵਣ ਛਾਤੀ ਸਾਹਮਣੇ , ਪਰ ਪਿੱਠ ਨਾ ਕਰਦੇ ਨੰਗ ।[225]
ਏਹ ਹਟ ਹਟ ਮਾਰਨ ਚੁੰਗੀਆਂ , ਭਿੜਦੇ ਜਿਵੇਂ ਕੁਰੰਗ ।
ਏਹ ਫੱਟ ਖਾ ਮੁੜਨ ਪਿਛਾਂਹ ਨਾ , ਸਗੋਂ ਸ਼ੂਕਣ ਵਾਂਙ ਭੁਜੰਗ ।[226]
ਏਹ ਜੰਗ ਮੈਦਾਨੇ ਨੱਚਦੇ , ਸੂਫੀ ਜਿਵੇਂ ਮਲੰਗ[227] ।
ਜੇਹੜਾ ਰਵਿਆ ਵਿਚ 'ਮ੍ਰਿਗੇਸ਼' ਕਵਿ , ਦਿਤੀ ਕਢ ਦਿਲਾਂ 'ਚੋਂ ਸੰਗ ।

## ਵਾਕ ਮੇਮ

ਮੇਮ ਫੇਰ ਕਹਿੰਦੀ ਮੰਗੋ ਜਾਓ ਮਾਫੀ , ਚੰਗਾ ਜਾਨ ਤੋਂ ਕਦੇ ਜਹਾਨ ਨਾਹੀਂ ।
ਆਖੋ ''ਖਾਲਸੇ ਨਾਲ ਨਾ ਮੇਲ ਸਾਡਾ , ਰਾਮ ਸਿੰਘ ਦੀ ਜਾਣ ਪਹਿਚਾਣ ਨਾਹੀਂ ।

ਗੱਲ ਕਰਨ ਦੇ ਨਾਲ ਜੇ ਜਾਨ ਬਚ ਰਹੇ , ਹੁੰਦਾ ਧਰਮ ਦਾ ਕੋਈ ਨੁਕਸਾਨ ਨਾਹੀਂ ।
ਐਵੇਂ ਜਾਓਗੇ ਜਾਨ ਗੁਆ ਬੀਬਾ , ਕਰਨਾ ਕਿਸੇ ਦੇ ਸਿਰ ਅਹਿਸਾਨ ਨਾਹੀਂ ।

•

ਮੇਰੀ ਪੇਸ਼ ਨਾ ਜਾਂਵਦੀ ਲਾ ਥੱਕੀ , ਕਾਵਨ ਜਾਪਦਾ ਤੁਖਮ ਚੰਡਾਲ ਦਾ ਏ ।
ਮੇਰੀ ਰੂਹ ਨੂੰ ਕਾਤੀਆਂ ਚੀਰ ਗਈਆਂ , ਫੂਕਾਂ ਮਾਰ ਚਵਾਤੀਆਂ ਬਾਲਦਾ ਏ ।

## ਵਾਕ ਬਿਸ਼ਨ ਸਿੰਘ ਹਰਨਾਮ ਸਿੰਘ

ਸਾਡੇ ਮਨ ਨੂੰ ਮਰਨ ਦਾ ਖੌਫ ਨਾਹੀਂ , ਅਸੀਂ ਆਪ ਦੀ ਸ਼ਾਨ ਗਵਾਂਵਦੇ ਨਹੀਂ ।
ਫਤੇ ਸਿੰਘ ਜ਼ੋਰਾਵਰ ਸਿੰਘ ਵਾਂਙੂ[228] , ਅਸੀਂ ਮੌਤ ਨੂੰ ਵੇਖ ਘਬਰਾਂਵਦੇ ਨਹੀਂ ।
ਸਾਹਵੇਂ ਤੋਪ ਦੇ ਹੋ ਸ਼ਹੀਦ ਜਾਂਗੇ , ਅਸੀਂ ਕਾਇਰਾਂ ਵਾਂਙ ਕੁਰਲਾਂਵਦੇ ਨਹੀਂ ।
ਮਾਵਾਂ ਸ਼ੀਹਣੀਆਂ ਦੇ ਪੀਤੇ ਦੁਧ ਅਸੀਂ , ਦਾਗ ਸੁਚੀਆਂ ਕੁਖਾਂ ਨੂੰ ਲਾਂਵਦੇ ਨਹੀਂ ।

•

ਦਿਲ ਹੱਲਿਆ ਕਾਇਮ ਨਾ ਫੇਰ ਹੋਵੇ , ਰੋ ਰੋ ਕੇ ਮੇਮ ਲਾਚਾਰ ਹੋ ਗਈ ।
ਔਹ ਸਾਹਮਣੇ ਖੜ੍ਹਾ ਜੇ ਜਾਓ ਬੀਬਾ , ਮੈਂ ਤਾਂ ਕੂਕਦੀ ਕੂਕਦੀ ਹਾਰ ਹੋ ਗਈ ।

## ਕਾਵਨ ਉਤੇ
## ਬਿਸ਼ਨ ਸਿੰਘ ਦੀ ਚੜ੍ਹਾਈ

ਪਲ ਪਲ ਮੇਮ ਪੁਕਾਰਦੀ , ਸੁਣ ਚੜ੍ਹਿਆ ਸਿੰਘ ਨੂੰ ਜੋਸ਼ ।
ਸਿੰਘ ਟੁਰਿਆ ਕਾਵਨ ਵਲ ਜਾਂ , ਤੱਕ ਕਾਵਨ ਹੋਇਆ ਖਾਮੋਸ਼ ।
ਏਹ ਆਉਂਦਾ ਮਾਫੀ ਲੈਣ ਨੂੰ , ਏਹਨੂੰ ਮੇਮ ਪੜ੍ਹਾਇਆ ਕੋਸ਼ ।[229]
ਏਹਨੂੰ ਸਬਕ ਸਿਖਾਇਆ ਮੇਮ ਨੇ , ਹੋ ਗਈ ਟਿਕਾਣੇ ਹੋਸ਼ ।

•

ਸਿੰਘ ਚੁੰਗੀ ਮਾਰੀ ਮਿਰਗ ਵਾਂਙ, ਉਹਨੂੰ ਫੜਿਆ ਦਾੜ੍ਹੀਓਂ ਜਾ ।
ਇਕ ਵਾਰ ਤਾਂ ਝੋਸਾ ਮਾਰ ਕੇ[230] , ਉਹਦੀ ਦਿਤੀ ਹੋਸ਼ ਉਡਾ ।
ਦੋ ਚਾਰ ਹਲੇਖੇ ਮਾਰ ਕੇ , ਉਹਨੂੰ ਸਟਿਆ ਧਰਤ ਪਟਕਾ ।
ਜਿਉਂ ਲਵ ਕੁਸ਼ ਨੇ ਹਨਵੰਤ ਦੀ[3], ਦਿਤੀ ਹੋਸ਼ ਭੁਲਾ ।
ਜਿਉਂ ਜਰਾਸਿੰਧ[232] ਦੇ ਭੀਮ ਨੇ , ਦਿਤੇ ਜੋੜ ਹਿਲਾ ।

ਜਿਉ ਕਰੀਚਕ ਨੂੰ ਚੀਰਿਆ , ਪਾਂਡਵ ਰੂਪ ਵਟਾ ।
ਜਿਉਂ ਫੜ ਹਰਨਾਖਸ਼ ਦੈਂਤ ਨੂੰ , ਲਿਆ ਨਰਸਿੰਘ[214] ਪੱਟ ਟਿਕਾ ।
ਤਿਉਂ ਕਾਵਨ ਦੀ 'ਮ੍ਰਿਗੇਸ਼' ਕਵਿ , ਸਿੰਘ ਦਿਤੀ ਸ਼ਾਨ ਵੰਵਾ ।

*

ਜਦ ਕੀਤੀ ਉਸਨੇ ਹਾਲ ਹਾਲ , ਗਿਆ ਦੌੜ ਸਿਪਾਹੀ ਆ ।
ਓਹ ਬਾਹਮਣ ਹੀਰਾਨੰਦ ਸੀ , ਉਸ ਦਿਤੀ ਤੇਗ ਚਲਾ ।
ਏਹ ਗੰਗੂ[215] ਦਾ ਪੋਤਰਾ , ਇਹਦੇ ਵਿਚ ਨਾ ਸ਼ੱਕ ਜ਼ਰਾ ।
ਅਰਕੋਂ ਬਾਹਵਾਂ ਵਢੀਆਂ , ਦਾਹੜੀ ਹੇਠ ਲਮਕੀਆਂ ਜਾ ।
ਪਰ ਹੱਥ ਨਾ ਛੁਟੇ ਸਿੰਘ ਦੇ , ਉਹ ਰਹੀਆਂ ਜੋਸ਼ ਵਿਖਾ ।
ਫਿਰ ਕੀਮਾ ਕੀਮਾ ਕੀਤੀਆਂ , ਸਿੰਘ ਗਿਆ ਜੈਕਾਰੇ ਲਾ ।
ਜਿਹਦਾ ਰੂਪ ਨਾ ਰੇਖ ਨਾ ਰੰਗ ਹੈ , ਵਿਚ ਉਸਦੇ ਗਿਆ ਸਮਾ ।
ਆਈਆਂ ਚੜ੍ਹ ਬਿਬਾਣ ਅਪੱਛਰਾਂ , ਹਥ ਹਾਰ ਫੁਲਾਂ ਦੇ ਚਾ ।
ਉਹ ਜੋਧੇ ਚੁਣ ਚੁਣ ਵਰਦੀਆਂ , ਗਲ ਹਾਰ ਚੰਮੇਲੀ ਪਾ ।
ਮੇਰੀ ਸੁਰਤ ਰਾਮ ਮ੍ਰਿਗੇਸ਼ ਪਦ , ਨਾ ਇਕ ਪਲ ਕਰੀਂ ਜੁਦਾ ।

## ਹਰਨਾਮ ਸਿੰਘ(ਭਣੇਵਾਂ) ਤੇ ਸੁਹੇਲ ਸਿੰਘ (ਮਾਮਾ) ਦੀ ਸ਼ਹੀਦੀ

### ਬੈਂਤ

ਆਈ ਹੋਸ਼ ਬੈਠਾ ਫਿਰ ਉਠ ਕਾਵਨ , ਬਿਸ਼ਨ ਸਿੰਘ ਨੇ ਸ਼ਾਨ ਰੁਲਾ ਦਿਤੀ ।
ਜੋਸ਼ ਵਿਚ ਆ ਭੜਕਿਆ ਫੇਰ ਕਾਵਨ , ਦਾੜ੍ਹੀ ਸਿੰਘ ਦੇ ਹਥੋਂ ਛੁਡਾ ਦਿਤੀ ।
ਝਾੜ ਕਪੜੇ ਧੋ ਕੇ ਮੂੰਹ ਆਇਆ , ਪਹਿਲੀ ਪਾਣ[216] ਤਾਂ ਖਾਲਸੇ ਲਾਹ ਦਿਤੀ ।
ਆਇ ਬੁੜਕਿਆ ਫੇਰ 'ਮ੍ਰਿਗੇਸ਼' ਸ਼ਾਇਰ , ਉਚੀ ਅਖ ਸ਼ਹੀਦ ਨਿਵਾ ਦਿਤੀ ।

ਸਦਾ ਰੁੱਤ ਬਸੰਤ ਨਾ ਮਹਿਕਦੀ ਏ , ਖਿਜ਼ਾਂ ਪਤਝੜ ਤੋਂ ਕੁਮਲਾ ਜਾਵੇ ।
ਚੜ੍ਹੀਆਂ ਰਹਿਣ ਨਾ ਉਚੀਆਂ ਸਦਾ ਪੀਘਾਂ , ਹਰਗਿਜ਼ ਝੂਟੀ ਦੇ ਨਾਲ ਛੁਹਾ ਜਾਵੇ ।

*

ਨੌ ਸਾਲ ਦੀ ਉਮਰ ਹਰਨਾਮ ਸਿੰਘ ਦੀ , ਮਾਮਾ ਨਾਲ ਪਿਆਰ ਖਿਡਾਂਵਦਾ ਸੀ ।
ਦਿਤਾ ਹੁਕਮ ਕਾਵਨ ਜ਼ਾਲਮ ਲਿਆਓ ਫੜ ਕੇ , ਮਾਮਾ ਭਾਣਜਾ ਪਕੜ ਮੰਗਾਂਵਦਾ ਸੀ ।
ਉਤੇ ਮਾਮੇ ਦੀ ਪਿਠ ਬਹਾਲ ਕੇ ਤੇ , ਹੁਕਮ ਦੇ ਕੇ ਫਾਇਰ[237] ਕਰਾਂਵਦਾ ਸੀ ।
ਗੋਲਾ ਵਜਿਆ ਹੋਏ ਸ਼ਹੀਦ ਦੋਵੇਂ , ਕਵੀ ਜੱਸ ਸ਼ਹੀਦਾਂ ਦਾ ਗਾਂਵਦਾ ਸੀ ।

*

ਗਿਆ ਨਿਕਲ ਇਨਸਾਫ ਦਿਮਾਗ ਵਿਚੋਂ , ਕੰਬੇ ਵੇਖ ਕੇ ਅਦਲ ਜਰਵਾਣਿਆਂ ਦਾ ।
ਕਈ ਡਿਗ 'ਮ੍ਰਿਗੇਸ਼' ਬੇਹੋਸ਼ ਹੋ ਗਏ , ਠੱਲ੍ਹੇ ਦਿਲ ਨਾ ਦਰਦ ਰੰਵਾਣਿਆਂ ਦਾ ।

## ਕਬਿੱਤ

ਨਾਮ ਹਰਨਾਮ ਸਿੰਘ ਪਿਤਾ ਸੀ ਮਤਾਬ ਸਿੰਘ ,
ਖੇਮ ਕੌਰ ਮਾਤਾ ਦਾ ਉਹ ਚਾਨਣ ਮੁਨਾਰਾ ਸੀ ।
ਨੌ ਸਾਲ ਆਯੂ ਰਤ ਪਿੰਡ ਦਾ ਸ਼ਹੀਦ ਬੀਰ ,
ਧਾਲੀਵਾਲ ਗੋਤ ਦਾ ਉਹ ਸੁੰਦਰ ਸਿਤਾਰਾ ਸੀ ।
ਨਰਾਇਣ ਸਿੰਘ ਬਾਈ ਦਾ , ਅਠਾਰਾਂ ਗੁਰਦਿਤ ਸਿੰਘ[238],
ਏਹ ਵੀ ਉਹਦੇ ਬੀਰਾਂ ਕੀਤਾ ਸ਼ਮ੍ਹਾ ਦਾ ਦੀਦਾਰਾ ਸੀ ।
ਮਾਮਾ ਸੀ ਸੁਹੇਲ ਸਿੰਘ ਨੱਥੀ ਰਾਮ ਚੌਧਰੀ 'ਚੋਂ ,
ਗੋਤ ਸੀ ਵੜੈਚ ਲਹਿਰਾ ਡੇਹਲੋਂ ਦਾ ਕਿਨਾਰਾ ਸੀ ।

## ਕਵੀਓ ਵਾਚ

## ਬੈਂਤ

ਕਵਿਤਾ ਲਿਖਦਿਆਂ ਲਿਖਦਿਆਂ ਕਲਮ ਰੁਕ ਗਈ , ਬਾਲ ਜਾਣ ਕੇ ਰੂਹ ਲਾਚਾਰ ਹੋ ਗਈ ।
ਲੱਗੀ ਆਣ ਵੈਰਾਗ ਦੀ ਜਿਗਰ ਕਾਨੀ , ਸੀਨਾ ਸੱਲ 'ਮ੍ਰਿਗੇਸ਼' ਦਾ ਪਾਰ ਹੋ ਗਈ ।
ਕਵਿਤਾ ਹੋ ਖਮੋਸ਼ ਅਜ ਗਈ ਮੇਰੀ , ਸਮਝ[239] ਨਿਕਲ ਦਿਮਾਗ 'ਚੋਂ ਬਾਹਰ ਹੋ ਗਈ ।
ਹੋਇਆ ਪਾਟ ਕੇ ਜਿਗਰ ਦੋ ਖੰਨ ਮੇਰਾ , ਕਾਤੀ ਚੀਰ ਸੀਨਾ ਪਾਰ ਵਾਰ ਹੋ ਗਈ ।
ਮੇਰਾ ਰੂਹ ਵੈਰਾਗ ਦੇ ਵਿਚ ਰੋਂਦਾ , ਹੰਝੂ ਵਹਿਣ ਜਿਉਂ ਮੇਘ ਫੁਹਾਰ[240] ਹੋ ਗਈ ।
ਏਹਨਾਂ ਜ਼ਾਲਮਾਂ ਦੇਸ਼ ਧਰੋਹੀਆਂ ਨੇ , ਝੋਲੀ ਅਡ ਲਈ ਕੌਮ ਗਦਾਰ[241] ਹੋ ਗਈ ।

ਬਦਲਾ ਦੇਣਾ ਪਵੇਗਾ ਚੱਲ ਅਗੇ , ਪੇਸ਼ੀ ਧਰਮ ਦੇ ਜਦੋਂ ਦਰਬਾਰ ਹੋ ਗਈ ।
ਦਿਲ ਵਿਚ ਜੋਸ਼ ਤੇ ਰੋਸ 'ਮ੍ਰਿਗੇਸ਼' ਸ਼ਾਇਰ , ਮੇਰੀ ਕਲਮ ਦੀ ਨੋਕ ਬੀਮਾਰ ਹੋ ਗਈ ।

## ਗੁਰਮੁਖ ਸਿੰਘ ਫਰਵਾਹੀ ਵਾਲੇ ਦੀ ਸ਼ਹੀਦੀ

### ਕਬਿੱਤ

ਗੁਰਮੁਖ ਸਿੰਘ ਛੱਬੀ ਸਾਲ ਦਾ ਸ਼ਹੀਦ ਬੀਰ ,
ਪਿੰਡ ਫਰਵਾਹੀ ਵਿਚ ਕੋਟਲੇ ਉਚਾਰਦਾ ।
ਪਿਤਾ ਸੀ ਕਰਮ ਸਿੰਘ ਮਾਤਾ ਹਰ ਕੌਰ ਜਾਣ ,
ਗੋਤ ਮੈ ਬਿਬਾਣੀ ਦਸਾਂ ਓਸ ਬਲਕਾਰ ਦਾ ।
ਕਾਵਨ ਨੂੰ ਸੁਟ ਥੱਲੇ ਸੰਘੀ ਫੜ ਵੱਟ ਚਾੜ੍ਹ ,
ਲੈ ਗਿਆ ਜੇ ਜਿੰਦ ਮੇਰੀ ਕਾਵਨ ਪੁਕਾਰਦਾ ।
ਸੁਣ ਕੇ ਪੁਕਾਰ ਫੌਜੀ ਆਏ 'ਮ੍ਰਿਗੇਸ਼' ਕਵਿ ,
ਛਾਤੀ ਉਤੇ ਬੈਠ ਸਿੰਘ ਸ਼ੇਰ ਲਲਕਾਰਦਾ ।

### ਬੈਂਤ

ਕੱਲਰ ਕੋਟਲੇ ਦੇ ਵਿਚ ਕਰ 'ਕੱਠੇ , ਸਿੰਘਾਂ ਫਟੜਾਂ ਤਾਂਈਂ ਬਿਠਾ ਦਿਤਾ ।
ਲਹੂ ਚੱਲਦਾ ਸੀ ਡੂੰਘੇ ਫਟ ਲੱਗੇ , ਉਤੋਂ ਠੰਢ ਸਰੀਰ ਅਕੜਾ ਦਿਤਾ ।
ਗੁਰਮੁਖ ਸਿੰਘ ਪੋਥੀ ਖੋਲ੍ਹ ਗਾਤਰੇ 'ਚੋਂ , ਰਹਿਰਾਸ ਦਾ ਪਾਠ ਚਲਾ ਦਿਤਾ ।
ਮਾਰ ਚੌਕੜਾ ਪਾਠ ਨੂੰ ਸ਼ੁਰੂ ਕੀਤਾ , ਸਿੰਘ ਨਿੱਤ ਦਾ ਨੇਮ ਭੁਗਤਾ ਦਿਤਾ ।
ਕਾਵਨ ਪਾਸ ਸਿਪਾਹੀ ਇਕ ਜਾਇਕੇ ਤੇ , ਉਤੇ ਸਿੰਘ ਦੇ ਫਤਵਾ ਲਾ ਦਿਤਾ ।
ਬੁਚੜ ਕੋਟਲੇ ਵਿਚ ਜਦ ਕਤਲ ਕੀਤੇ , ਏਸੇ ਸਿੰਘ ਨੇ ਢੋਲ ਖੜਕਾ ਦਿਤਾ ।
ਪਾਸ ਫਟੜਾਂ ਦੇ ਬੈਠਾ ਜਾਇ ਬਾਗੀ , ਚੰਡੀ ਪੜ੍ਹ ਕੇ ਜੋਸ਼ ਵਧਾਇ ਦਿਤਾ ।
ਕੀਤੇ ਕਤਲ ਕੁਤਵਾਲੀ ਦੇ ਵਿਚ ਜਦੋਂ, ਏਸੇ ਜੋਸ਼ ਦਾ ਹੜ੍ਹ ਲਿਆ ਦਿਤਾ ।
ਜਦੋਂ ਤੋਪ ਸੇ ਸਿੰਘ ਸ਼ਹੀਦ ਹੁੰਦੇ , ਉਚੀ ਏਸ ਜੈਕਾਰਾ ਗਜਾ ਦਿਤਾ ।
ਕਾਵਨ ਸੁਣ ਕੇ ਗਲ 'ਮ੍ਰਿਗੇਸ਼' ਸ਼ਾਇਰ , ਵਲ ਸਿੰਘ ਦੇ ਕਦਮ ਉਠਾ ਦਿਤਾ ।

*

ਪੋਥੀ ਖੋਹ ਕੇ ਬੂਟ ਦਾ ਮਾਰ ਠੁਡਾ , ਗੁਰਮੁਖ ਸਿੰਘ ਨੂੰ ਜਦੋਂ ਸਤਾਉਣ ਲੱਗਾ ।
ਵਾਲੀ ਸਮਝਦਾ ਖਲਕ ਦਾ ਨਹੀਂ ਕੋਈ , ਏਸੇ ਵਾਸਤੇ ਜ਼ੋਰ ਵਿਖਾਉਣ ਲੱਗਾ।

## ਮਿਰਜ਼ਾ

ਜਦ ਠੁਡਾ ਕਾਵਨ ਮਾਰਿਆ , ਗਿਆ ਜੋਸ਼ ਸਿੰਘ ਨੂੰ ਆ ।
ਸਿੰਘ ਗੱਜਿਆ ਵਾਂਗਰ ਸ਼ੇਰ ਦੇ , ਸਤਿ ਸ੍ਰੀ ਅਕਾਲ ਗਜਾ ।
ਮੈਂ ਅੰਮ੍ਰਿਤ ਪੀਤਾ ਖੰਡਿਓਂ , ਮੈਨੂੰ ਮੌਤ ਨਾ ਸਕੇ ਡੁਲਾ ।
ਸਿੰਘ ਭਬਕਿਆ ਵਾਂਙਰ ਕੇਹਰ[243] ਦੇ , ਉਨ ਫੜਿਆ ਦਾੜ੍ਹੀਓਂ ਜਾ ।
ਜਦ ਹਥ ਸੰਘੀ ਨੂੰ ਪਾ ਲਿਆ , ਸੁਟ ਧੋਬੀ ਜਿਉਂ ਪਟਕਾ ।[244]
ਗਏ ਆ ਫੌਜੀ 'ਮ੍ਰਿਗੇਸ਼' ਕਵਿ , ਚੀਕਾਂ ਮਾਰ ਗਿਆ ਘਬਰਾ ।

## ਬੈਂਤ

ਮੋਢੇ ਵਢ ਉਤਰਿਆ ਸ਼ੇਰ ਉਤੋਂ, ਸਿੰਘ ਗਿਆ ਸ਼ਹੀਦੀਆਂ ਪਾ ਆਖਰ ।
ਕੀਮਾ ਕੀਮਾ ਕੀਤਾ ਫੇਰ ਜ਼ਾਲਮਾਂ ਨੇ , ਗਿਆ ਸਿੰਘ ਜੈਕਾਰ ਗਜਾ ਆਖਰ ।
ਰਲਿਆ ਵਿਚ ਸ਼ਹੀਦਾਂ ਦੇ ਜਾ ਜੋਧਾ , ਦਰਜਾ ਉਚ ਸ਼ਹੀਦੀ ਦਾ ਪਾ ਆਖਰ ।
ਜੀਹਦਾ ਰੂਪ ਨਾ ਰੇਖ 'ਮ੍ਰਿਗੇਸ਼' ਸ਼ਾਇਰ , ਵਿਚ ਜੋਤ ਦੇ ਗਿਆ ਸਮਾ ਆਖਰ ।

*

ਭੰਨ ਠੀਕਰਾ ਰੂਹ ਆਜ਼ਾਦ ਹੋਇਆ , ਫੇਰੀ ਵਾਂਙ ਵਣਜਾਰਿਆਂ ਪਾ ਗਿਆ ।
ਕਰ ਸੰਕੋਚ ਅਕਾਰ 'ਮ੍ਰਿਗੇਸ਼' ਸ਼ਾਇਰ , ਨਿਰਾਕਾਰ ਦੇ ਵਿਚ ਸਮਾ ਗਿਆ ।

## ਸ਼ਹੀਦੀ ਵਰਿਆਮ ਸਿੰਘ ਵੀਰ ਮਹਿਰਾਜ

## ਕਬਿੱਤ

ਪਿੰਡ ਮਹਿਰਾਜ ਬੀਰ ਨਾਮ ਵਰਿਆਮ ਸਿੰਘ ,
ਪਿਤਾ ਮੈਂ ਹਮੀਰ ਸਿੰਘ ਦਸਦਾ ਮਲੰਗ ਦਾ ।
ਚਵੀ ਸਾਲ ਆਯੂ ਸਿੱਧੂ ਗੋਤ ਦਾ ਦਲੇਰ ਬੀਰ ,
ਜ਼ਿਲਾ ਸੀ ਫਿਰੋਜ਼ਪੁਰ ਸ਼ਮ੍ਹਾ ਦੇ ਪਤੰਗ ਦਾ ।
ਮਧਰਾ ਸੀ ਕੱਦ ਮੱਥਾ ਟਹਿਕਦਾ ਗੁਲਾਬ ਵਾਂਙ ,
ਮਹਿਕ ਰਿਹਾ ਫੁੱਲ ਸੀ ਬਸੰਤੀ ਜਹੇ ਰੰਗ ਦਾ ।

ਛੱਡ ਕੇ ਜੈਕਾਰਾ 'ਮ੍ਰਿਗੇਸ਼' ਕਵਿ ਤੋਪ ਅਗੇ ,
ਹੋਇਕੇ ਨਿਸ਼ੰਗ ਉਹ ਸ਼ਹੀਦੀ ਬਾਟਾ ਮੰਗਦਾ ।

•

ਮਨ ਦੇ ਤਰੰਗ ਆਣ ਖਿਚਿਆ ਮਲੰਗ ਤਾਂਈਂ ,
ਵਗਦੀ ਸ਼ਹੀਦੀ ਗੰਗ ਪਾਪ ਨੂੰ ਉਤਾਰ ਦੇ ।
ਮਿਟ ਗਈ ਕੰਗ[245] ਦਿਲ ਹੋ ਗਿਆ ਨਿਸ਼ੰਗ ਉਹਦਾ ,
ਮਾਰ ਕੇ ਭਬਕ ਸਿੰਘ ਸ਼ੇਰ ਲਲਕਾਰਦੇ ।
ਅਮੀ[246] ਦਾ ਪਿਆਲਾ ਪੀ ਕੇ ਹੋ ਗਿਆ ਉਜਾਲਾ ਬੀਰ ,
ਬਾਵਨ[247] ਸਮਾਨ ਨਾਮ ਰੂਹ ਮਹਿਕਾਰਦੇ ।
ਰਾਮ ਮ੍ਰਿਗੇਸ਼ ਦਾ ਗੁਲਾਮ 'ਮ੍ਰਿਗੇਸ਼' ਕਵਿ ,
ਨਾਮ ਦਾ ਪਿਆਲਾ ਮੈਨੂੰ ਨਾਮ ਦਾ ਆਧਾਰ ਦੇ ।

## ਬੈਂਤ

ਮਹਿੰਦਰ ਸਿੰਘ ਰਾਜੇ ਪਟਿਆਲੜੇ ਦਾ , ਵਰਿਆਮ ਸਿੰਘ ਸੀ ਯਾਰ ਪਰਵਾਰ ਇਕੋ ।
ਬਾਈ ਪਿੰਡ ਮਾਫੀ ਦਿਤੀ ਰਾਜਿਆਂ ਨੇ , ਉਹਨਾਂ ਵਿਚ ਮਰਾਭ ਸਰਦਾਰ ਇਕੋ ।
ਜਗੀਰਦਾਰ ਸਿੱਧੂ ਗੋਤ ਰਾਜਿਆਂ ਦੀ , ਵਿਆਹ ਸ਼ਾਦੀਆਂ ਕਰਨ ਵਿਹਾਰ ਇਕੋ ।
ਰਲ ਮਿਲ ਜਾਂਵਦੇ ਖਾਂਵਦੇ ਬੈਠ 'ਕੱਠੇ , ਦੁਖ ਸੁਖ ਵਿਚ ਕਰਨ ਪ੍ਰਚਾਰ ਇਕੋ ।

•

ਇਕੋ ਬਾਪ ਦਾ ਏਹ ਪਰਵਾਰ ਸਾਰਾ , ਥਾਣੇਦਾਰ ਅਫਸਰ ਅਹਿਲਕਾਰ ਇਕੋ ।
ਮਹਿੰਦਰ ਸਿੰਘ ਨੂੰ ਕਿਸੇ ਨੇ ਖਬਰ ਦਿਤੀ , ਲੱਗਾ ਹੋਣ ਸ਼ਹੀਦ ਦਿਲਦਾਰ ਇਕੋ ।
ਵਰਿਆਮ ਸਿੰਘ ਆਂਦਾ ਬੰਨ੍ਹ ਵਿਚ ਕੱਲਰ , ਲੱਗੀ ਕਰਨ ਸ਼ਹੀਦ ਕੁਮਾਰ ਇਕੋ ।
ਜੇਕਰ ਹੈ ਪਿਆਰ 'ਮ੍ਰਿਗੇਸ਼' ਸ਼ਾਇਰ , ਕਰ ਯਾਰ ਦੇ ਨਾਲ ਉਪਕਾਰ ਇਕੋ ।

•

ਦਿਤੀ ਤਾਰ ਓਸੇ ਵਕਤ ਨਾਲ ਜਲਦੀ , ਇਹਨੂੰ ਮੌਤ ਦੇ ਘਾਟ ਉਤਾਰਿਓ ਨਾ
ਏਹਦੇ ਜੁਰਮ ਦੀ ਤੁਸਾਂ ਨਾ ਸਜ਼ਾ ਦੇਣੀ , ਦੇਣਾ ਛੱਡ ਗਰੀਬ ਨੂੰ ਮਾਰਿਓ ਨਾ ।

ਏਹਨੂੰ ਬੇਗੁਨਾਹ ਹੀ ਸਮਝ ਲੈਣਾ , ਮੇਰਾ ਆਖਿਆ ਦਿਲੋਂ ਵਿਸਾਰਿਓ ਨਾ ।
ਹੋਇਆ ਕੀ ਜੇ ਭੁੱਲ ਕੇ ਕਰ ਬੈਠਾ , ਏਹਦੇ ਦੋਸ਼ ਨੂੰ ਤੁਸੀਂ ਚਿਤਾਰਿਓ ਨਾ ।

•

ਉਹਨਾ ਆਖਿਆ ਸੋਹਣਿਆ ! ਨੱਸ ਏਥੋਂ , ਲੈ ਗਈ ਤੋਪ ਤੋਂ ਕੱਢ ਤਕਦੀਰ ਤੇਰੀ ।
ਸਿੰਘ ਪਰਤਦਾ ਨਹੀਂ 'ਮ੍ਰਿਗੇਸ਼' ਸ਼ਾਇਰ, ਮੈਨੂੰ ਤੋਪ ਇਹ ਦਿਸੇ ਅਕਸੀਰ[248] ਮੇਰੀ ।

•

ਮਥੇ ਸਾਹਮਣੇ ਸਿੰਘ ਸ਼ਹੀਦ ਹੋਵੇ , ਇਕ ਪੈਰ ਪਿਛਾਂਹ ਮੈਂ ਰਖਦਾ ਨਹੀਂ।
ਨਿਰਾਕਾਰ ਦੇ ਵਿਚ ਸਮਾਵਸਾਂ ਜਾ , ਦੁਖ ਆਤਮਾ ਨੂੰ ਛੋਹ ਸਕਦਾ ਨਹੀਂ ।
ਆਖਰਕਾਰ ਸਰੀਰ ਨੇ ਬਿਨਸ ਜਾਣਾ , ਅਮਰ ਆਤਮਾ ਨੂੰ ਸ਼ਸਤਰ ਕੱਟਦਾ ਨਹੀਂ।
ਜਲ ਡੋਬਦਾ ਸੋਖਦੀ ਪੌਣ ਨਾਹੀਂ , ਸਾੜੇ ਅੱਗ ਨਾ ਦੱਬਿਆ ਘਟਦਾ ਨਹੀਂ
ਰੂਹ ਦੇਹ ਨੂੰ ਛੱਡ ਮਲੰਗ ਹੋਸੀ , ਦਰਦ ਮੰਨਦਾ ਮੈਂ ਗੋਲੇ ਫੱਟ ਦਾ ਨਹੀਂ ।
ਸੁਰਤੀ ਰਾਮ ਮ੍ਰਿਗੇਸ਼ ਦੇ ਚਰਨ ਜੁੜ ਗਈ , ਸੁਵੀ ਦੇਹ ਨੂੰ ਦਰਦ ਹੁਣ ਚੱਟਦਾ ਨਹੀਂ।
ਰੂਹ ਰਾਮ ਦੇ ਨਾਲ ਅਭੇਦ ਹੋਇਆ , ਮੈਨੂੰ ਭਾਰ ਸਰੀਰ ਦੀ ਫੱਟ[249] ਦਾ ਨਹੀਂ ।
ਉਨਾਂ ਚਿਰ ਏ ਦੁਖ 'ਮ੍ਰਿਗੇਸ਼' ਸ਼ਾਇਰ, ਜਿਚਰ ਰਾਮ ਅੰਧੇਰੜਾ ਝੱਟਦਾ ਨਹੀਂ ।
ਸੱਚੇ ਰੱਬ ਦੇ ਨਾਮ ਦੀ ਪ੍ਰੀਤ ਸੱਚੀ , ਖੁਸ਼ੀਆਂ ਰਹਿੰਦੀਆਂ ਨਿਤ ਸਵਾਈਆਂ ਨੇ ।
ਸੁਵੇ ਰੂਹ ਦੇ ਵਿਚ ਪ੍ਰਕਾਸ਼ ਹੋਵੇ , ਰਹਿਣ ਚੜ੍ਹਦੀਆਂ ਨਿਤ ਚੜ੍ਹਾਈਆਂ ਨੇ।
ਹੋਵੇ ਚਿੱਤ ਅਡੋਲ ਨਾ ਕਦੇ ਡੋਲੇ , ਨੇੜੇ ਢੁਕਦੀਆਂ ਨਹੀਂ ਬੁਰਿਆਈਆਂ ਨੇ ।
ਐਨਲਹੱਕ[250] ਦੇ ਨਾਹਰੇ ਰਹਿਣ ਲੱਗਦੇ , ਗਮੀਆਂ ਦਿਲਾਂ 'ਚੋਂ ਕਢ ਨਸਾਈਆਂ ਨੇ ।
ਪੀ ਕੇ ਨਾਮ ਦੇ ਰਸ ਨੂੰ ਮਸਤ ਰਹਿੰਦੇ , ਰਹਿਣ ਰੂਹਾਂ ਦੇ ਵਿਚ ਸਫਾਈਆਂ ਨੇ ।
ਸੱਚੇ ਨਾਮ ਦਾ ਰਸ ਅਡੋਲ ਕਰਦਾ , ਨਹੀਂ ਇਸ ਦੇ ਵਿਚ ਉਤਰਾਈਆਂ ਨੇ ।
ਏਸ ਰਸ ਦਾ ਕਰਨ ਬਿਆਨ ਮੁਸ਼ਕਲ , ਗੁੰਗੇ ਖਾਧੀਆਂ ਜਿਵੇਂ ਮਠਿਆਈਆਂ ਨੇ ।[251]
ਸ੍ਰੀ ਰਾਮ ਮ੍ਰਿਗੇਸ਼' ਗੁਲਾਮ ਤੇਰਾ, ਨਾਮ ਮੰਗਦਾ ਝੋਲੀਆਂ ਡਾਹੀਆਂ ਨੇ ।

## ਵਾਕ ਕਵੀ

ਬਿਨਾਂ ਨਾਮ ਤੋਂ ਹੋਰ ਕੁਝ ਭਾਂਵਦਾ ਨਹੀਂ , ਇਕ ਸਿਦਕ ਤੇ ਦੂਸਰਾ ਨਾਮ ਤੇਰਾ ।
ਚਰਨ ਕੰਵਲ ਤੋਂ ਸੁਰਤ ਨਾ ਹੋਏ ਲਾਂਭੇ , ਪੱਲਾ ਗਲ ਪਾ ਖੜ੍ਹਾ ਗੁਲਾਮ ਤੇਰਾ ।

ਧਰਮ,ਅਰਥ,ਨਾ ਕਾਮ, ਨਾ ਮੁਕਤ ਮੰਗਾਂ[252] , ਪਾਰਸ ਨਾਮ ਹਿਰਦੇ ਵਸੇ ਰਾਮ ਤੇਰਾ ।
ਆਇਆ ਸ਼ਰਣ ਤੇਰੀ 'ਮ੍ਰਿਗੇਸ਼' ਸ਼ਾਇਰ , ਦੂਰੋਂ ਪੁਛਦਾ ਪੁਛਦਾ ਧਾਮ ਤੇਰਾ ।

•

ਭਰਿਆਂ ਭੁਗਿਆਂ ਤੋਂ ਖਾਲੀ ਜਾਣ ਮਾਂਗਤ , ਜੇਕਰ ਜਾਣ ਤੇ ਦਸਿਓ ਜਾਣ ਕਿਥੇ ?
ਜੇਕਰ ਨਾਥ ! ਗੁਨਾਹ ਤੋਂ ਬਰੀ ਹੋਈਏ , ਫੇਰ ਤੁਸਾਂ ਦੀ ਹੋਇ ਪਛਾਣ ਕਿਥੇ ?
ਜੇਕਰ ਵੈਦ ਮਰੀਜ਼ ਤੋਂ ਕਰਨ ਨਫਰਤ , ਰੋਗੀ ਹੋਰ ਥੇ ਜਾਣ ਅਣਜਾਣ ਕਿਥੇ ?
ਸੁਣੇ ਸ਼ਾਹ ਪੁਕਾਰ ਗਰੀਬ ਦੀ ਨਾ, ਸ਼ੋਹਦੇ ਦਸਿਓ ਝੱਟ ਲੰਘਾਣ ਕਿਥੇ ?

•

ਕੀਤੀ ਬੇਨਤੀ ਨਾਲ ਅਧੀਨਗੀ ਦੇ , ਸੁਰਤ ਜੋੜ ਕੇ ਸਿੰਘ ਨਿਸ਼ੰਗ ਹੋਇਆ ।
ਗੋਲਾ ਮਾਰ ਸ਼ਹੀਦੀਆਂ ਪਾ ਲਈਏ , ਗਈ ਹੰਗਤਾ[253] ਦਿਲੋਂ ਨਿਹੰਗ ਹੋਇਆ ।

## ਮਿਰਜ਼ਾ

ਸਿੰਘ ਸਾਹਵੇਂ ਖੜ੍ਹ ਕੇ ਤੋਪ ਦੇ , ਕਹਿ ਕਾਵਨ ਨੂੰ ਬੋਲ ।
"ਛੱਡ ਗੋਲਾ ਨਾ ਕਰ ਦੇਰ ਹੁਣ , ਤੈਨੂੰ ਦਿਸਦਾ ਖੜ੍ਹਾ ਅਡੋਲ ।
ਇਹ ਸਿੰਘ ਵਣਜਾਰਾ ਮੌਤ ਦਾ , ਸਿਰ ਦਿਤਾ ਸਾਵੀਂ ਤੋਲ[254] ।
ਮੈਂ ਮੌਤ ਖਰੀਦਣ ਆ ਗਿਆ , ਕਰ ਬੈਠਾ ਪੱਕਾ ਕੌਲ[255] ।
ਮੇਰਾ ਰਾਹ ਸ਼ਹੀਦ ਤਕਾਂਵਦੇ , ਗੱਲ ਦਿਤੀ ਸਾਰੀ ਖੋਲ੍ਹ ।
ਇਹ ਪੈਰ ਪਿਛਾਂਹ ਨਾ ਰਖਦਾ , ਪੀ ਖੰਡੇਧਾਰੀ ਪੋਹਲ ।
ਸਿਰ ਰਖ ਤਲੀ ਤੇ ਆ ਗਿਆ , ਪੀ ਨਾਮ ਮਹਾਂਰਸ ਘੋਲ ।
ਨਹੀਂ ਮੁੜਦਾ ਸਿੰਘ , 'ਮ੍ਰਿਗੇਸ਼' ਕਵਿ , ਮੈਂ ਡਿਠਾ ਹਿਰਦਾ ਫੋਲ ।"

•

## ਵਾਕ ਕਾਵਨ

ਫਿਰ ਕਾਵਨ ਕਹਿੰਦਾ ਸਿੰਘ ਨੂੰ , ਤੈਨੂੰ ਦਿਤਾ ਛੱਡ ਸਰਕਾਰ ।
ਮੈਨੂੰ ਤਰਸ ਤੇਰੇ ਤੇ ਆ ਗਿਆ , ਤੂੰ ਨਾ ਕਰ ਹੁਣ ਤਕਰਾਰ ।
ਮਾਂ ਬਾਪ ਤੇਰੇ ਸਿਰ ਖੋਹਵਦੇ , ਜਾ ਦਿਲ ਉਨ੍ਹਾਂ ਦਾ ਠਾਰ ।[256]
ਤੇਰੀ ਭੈਣ ਕੂੰਜ ਕੁਰਲਾਂਵਦੀ , ਉਹਦੇ ਦਿਲ ਵਿਚ ਬਹੁਤ ਪਿਆਰ ।
ਤੇਰੀ ਚੇਰੀ ਕੂਕੇ ਸ਼ਾਮ ਨੂੰ , ਮੈਨੂੰ ਦਿਤਾ ਪਤੀ ਵਿਸਾਰ ।

ਕਿਉਂ ਜਿੰਦ ਗਵਾਵੇਂ ਕੀਮਤੀ , ਮੈਂ ਕਰ ਬੈਠਾ ਉਪਕਾਰ ।
ਆ ਟਲ ਜਾ ਹਠ ਤੋਂ ਸੋਹਣਿਆ , ਕਰ ਦਿਲ ਦੇ ਨਾਲ ਵਿਚਾਰ ।
ਸਿੰਘ ਮੁੜਦਾ ਨਹੀਂ 'ਮ੍ਰਿਗੇਸ਼' ਕਵਿ , ਇਹਦੇ ਦਿਲ ਵਿਚ ਸ਼ੌਕ ਅਪਾਰ ।

## ਵਾਕ ਵਰਿਆਮ ਸਿੰਘ

ਓਅੰਕਾਰ ਆਕਾਰ ਕਰ ਕਰ ਬੈਠਾ ਵਿਸਥਾਰ ।
ਨਉਖੰਡ ਪ੍ਰਿਥਮੀ ਸਾਜਿ ਕੈ ਕੀਤਾ ਓਸ ਪਸਾਰ ।[257]
ਧਰਤ ਅਕਾਸ਼ ਪਤਾਲ ਰਚ, ਚੰਦ ਸੂਰਜ ਅਵਤਾਰ।
ਘਟ ਘਟ ਵਿਚ ਸਮਾ ਰਿਹਾ, ਲਾਸਾਨੀ ਨਿਰੰਕਾਰ ।
ਮਾਈ ਬਾਪ ਸਭ ਭੈਣ ਵੀਰ . ਪਤਨੀ ਤੇ ਭਰਤਾਰ ।
ਇਹ ਸਭ ਰਚਨਾ ਰਾਮ ਦੀ ,ਸ਼ੇਸ਼[258] ਨਾ ਪਾਵੇ ਪਾਰ ।
ਜਦ ਚਾਹੇ ਸੰਕੋਚ ਕਰ ਹੋ ਬੈਠੇ ਨਿਰਾਕਾਰ ।
ਨਾ ਏਹ ਮਰੇ 'ਮ੍ਰਿਗੇਸ਼' ਕਵਿ, ਨਾ ਕੋਈ ਮਾਰਨਹਾਰ ।

## ਵਾਕ ਕਾਵਨ

ਫਿਰ ਕਹਿੰਦਾ ਕਾਵਨ ਬੋਲ ਕੇ , ਤੂੰ ਮਧਰਾ ਸ਼ਿਸਤੋਂ[259] ਵੀਰ ।
ਸ਼ਿਸਤ ਨਾ ਓਥੇ ਵਜਦੀ , ਏਹ ਤੇਰੀ ਤਕਦੀਰ ।
ਤੂੰ ਬਹਿ ਜਾ ਨਾਲ ਆਰਾਮ ਦੇ , ਤੇ ਬੰਦ ਕਰ ਤਕਰੀਰ ।
ਕਿਉਂ ਭਜ ਭਜ ਚੁੰਮੇ ਤੋਪ ਨੂੰ , ਤੇਰਾ ਕੀ ਇਹਦੇ ਨਾਲ ਸੀਰ ?[260]
"ਮੈਂ ਕਿਚਰਕ ਭਾਂਡਾ ਸਾਂਭਸਾਂ ? ਇਸ ਜਾਣਾ ਭਜ ਅਖੀਰ ।"
ਸਿੰਘ ਮੁੜਦਾ ਨਹੀਂ 'ਮ੍ਰਿਗੇਸ਼' ਕਵਿ , ਰਿਹਾ ਵਣਜ ਸ਼ਹੀਦੀ ਬੀਰ ।

## ਵਾਕ ਵਰਿਆਮ ਸਿੰਘ

ਕਰ 'ਕੱਠੀਆਂ ਢੀਮਾ ਸਿੰਘ ਨੇ , ਉਹ ਬੈਠਾ ਬੜਾ ਉਸਾਰ ।
ਮੈਂ ਨੀਵਾਂ ਨਹੀਂ ਹੁਣ ਸ਼ਿਸਤ ਤੋਂ , ਸਿੰਘ ਖੜ੍ਹਾ ਫੈਰ ਕਰ ਯਾਰ ।
ਜੇ ਨਹੀਂ ਤਾਂ ਮਿਣਤੀ ਵੇਖ ਕਰ , ਉਚਾ ਕਰਾਂ ਸੁਧਾਰ ।
ਗਿਆ ਦੂਰ ਸਾਥ ' ਮ੍ਰਿਗੇਸ਼' ਕਵਿ , ਜਾ ਮਿਲਾਂ ਸ਼ਹੀਦਾਂ ਡਾਰ ।

## ਕਾਵਨ

ਜਦ ਡਿਠਾ ਡਰਦਾ ਸ਼ੇਰ ਨਹੀਂ , ਕੀਤੀ ਕਾਵਨ ਫੇਰ ਵਿਚਾਰ ।
ਇਹ ਕਿਸ ਮਿਟੀ ਦੇ ਬਣੇ ਨੇ , ਮੈਂ ਥੱਕ ਗਿਆ ਕਰ ਪ੍ਰਚਾਰ ।
ਇਹ ਲੜਨ ਮਰਨ ਤੋਂ ਡਰਨ ਨਾ , ਸਗੋਂ ਮਾਰ ਰਹੇ ਭਬਕਾਰ ।
ਸਿੰਘ ਕਰਨ ਮਜ਼ਾਖਾਂ ਮੌਤ ਨੂੰ , ਸਿਰ ਦੇਣ ਧਰਮ ਤੋਂ ਵਾਰ ।
ਸਾਡਾ ਈਸਾ ਡਰਿਆ ਸੂਲੀਉ[261] , ਬੰਨ੍ਹ ਸਿਹਰੇ ਕਰਨ ਸ਼ਿੰਗਾਰ ।
ਚੱਲ,ਕਰ ਦੇ ਫਾਇਰ 'ਮ੍ਰਿਗੇਸ਼' ਕਵਿ , ਕਿਹਾ ਕਾਵਨ ਤਦੋਂ ਪੁਕਾਰ ।

## ਤੋਪਚੀ ਨੇ ਫਾਇਰ ਕਰਨਾ

ਜਦ ਬੱਧੀ ਸ਼ਿਸਤ ਵਲ ਸਿੰਘ ਦੇ , ਉਸ ਲਿਆ ਅਕਾਲ ਧਿਆ ।
ਤੂੰ ਗੋਲਾ ਬਣ ਕੇ ਆ ਗਿਉਂ [262], ਮੈਂ ਦਿਤੀ ਸੁਰਤ ਟਿਕਾ ।
ਜਿਹੜੀ ਸ਼ਮ੍ਹਾ ਸਿੰਘ ਰਿਹਾ ਢੂੰਢਦਾ, ਉਹ ਜੋਤ ਪ੍ਰਗਟੀ ਆ ।
ਇਹ ਆਸ਼ਕ ਜਿਹੜੇ ਚੰਦ ਦਾ , ਉਸ ਦਿਤਾ ਰੂਹ ਰੁਸ਼ਨਾ ।
ਇਹ ਭੌਰਾ ਜਿਸ ਫੁੱਲ ਦਾ , ਉਸ ਦਿਤੀ ਰੂਹ ਮਹਿਕਾ ।
ਇਹ ਆਸ਼ਕ 'ਮ੍ਰਿਗੇਸ਼' ਕਵਿ , ਚੀਨੀ ਨਾਥ ਨਾਮ ਭਿਖ ਪਾ ।
ਤੇਰੇ ਚਰਨਾਂ ਤੋਂ ਖਿਚ ਘਸੀਟਦੇ , ਕਹਿੰਦੇ ਸਾਡੀ ਵੱਲੇ ਆ ।[263]
ਮੇਰੀ ਪੇਸ਼ ਨਾ ਉਥੇ ਜਾਂਵਦੀ , ਚੀਨੀ ਨਾਥ ਬਿਪਤ ਏਹ ਲਾਹ ।

•

ਕੀਤਾ ਫਾਇਰ ਜਦ ਤੋਪਚੀ , ਅਗੋਂ ਸਿੰਘ ਪਿਆ ਲਲਕਾਰ ।
ਗੂੰਜੀ ਧਰਤ ਅਕਾਸ਼ ਸਭ , ਸ਼ੋਰ ਪਿਆ ਇਕੋ ਵਾਰ ।
ਸੀਸ ਤਲੀ ਧਰ ਨੱਚਦਾ , ਸੋਭਾ ਬਣੀ ਅਪਾਰ ।
ਪੁਰਜ਼ੇ ਪੁਰਜ਼ੇ ਹੋ ਗਿਆ , ਬੋਲ ਸਿੰਘ ਜੈਕਾਰ ।
ਸਿੰਧੋਂ ਉਠ ਤਰੰਗ ਜਿਉਂ , ਰਲਿਆ ਸਿੰਧ[264] ਮਝਾਰ । [265]
ਆਦ ਅਨਾਦ ਅਸਾਧ ਦੇ , ਜਾ ਰਲਿਆ ਵਿਚਕਾਰ ।
ਖੰਡਾ ਜਾ ਕੇ ਸੀਸ ਮੇਂ, ਚੀਨੀ ਦੇ ਅਸਵਾਰ ।[266]

## ਡਿਉਢ

ਆਸ਼ਕ ਹੋਣ ਸ਼ਹੀਦ ਦੀਦ ਤੇ , ਸਿਰ ਸਿਰ ਬਾਜੀ ਲਾ ਕੇ , ਆਪ ਗੁਆ ਕੇ ।
ਝੱਲਣ ਲੱਖ ਤਸੀਹੇ ਸਿਰ ਤੇ , ਰੋਮ ਰੋਮ ਫਟ ਖਾ ਕੇ , ਖੱਲ ਲੁਹਾ ਕੇ ।
ਉਡ ਗਿਆ ਮਾਸ ਬਣੇ ਹਡ ਪਿੰਜਰ , ਤਨ ਪੇਜਿ ਵਾਂਙ ਪਿੰਜਾ ਕੇ , ਖੁਦੀ ਵੰਞਾ ਕੇ ।
ਕਵਿ 'ਮ੍ਰਿਗੇਸ਼' ਲੈ ਭੇਟ ਸੀਸ ਦੀ , ਜਾਵਣ ਗਲਾ ਕਟਾ ਕੇ , ਤਲੀ ਟਿਕਾ ਕੇ ।

•

ਆਸ਼ਕ ਦਾ ਸਿਰ ਰਹੇ ਨਾ ਧੜ ਤੇ , ਹਰ ਦਮ ਸੀਸ ਤਲੀ ਤੇ ।
ਰਾਮ ਰਹੀਮ ਨਾ ਕਾਬਾ ਮੰਦਰ , ਸਿਜਦਾ ਯਾਰ ਗਲੀ ਤੇ ।
ਸੂਲੀ ਤੇ ਚੜ੍ਹ ਲੈਣ ਹੁਲਾਰੇ , ਆਸ਼ਕ ਭੌਰ ਕਲੀ ਤੇ।
ਤੂੰ ਤੂੰ ਵਾਂਙ ਬੰਬੀਹੇ ਕੂਕਣ , ਸੱਸੀ ਜਿਵੇਂ ਥਲੀ ਤੇ ।

•

'ਮ੍ਰਿਗੇਸ਼' ਸੀਸ ਤਾ ਕੋ ਨਿਵੈ, ਪੂਰਨ ਪੁਰਖ ਦਾਤਾਰ ।
ਆਨ ਨ ਰਾਮ ਮ੍ਰਿਗੇਸ਼ ਸਮ , ਤਾਂ ਕੋ ਮਮ ਨਮਸਕਾਰ ।

••••

## ਫੁਟ ਨੋਟ:-

(1) ਤੇਰੀ । (2) ਜੱਸਾ ਸਿੰਘ ਦੇ ਸਪੁੱਤਰ,ਸਤਿਗੁਰੂ ਰਾਮ ਸਿੰਘ ਜੀ । (3) ਉਤਮ ਕਿਸਮ ਦੇ ਚੰਦਨ ਦੀ ਮਹਿਕ ਵਾਂਗ । 4. ਮਨ ਇਧਰ ਉਧਰ ਭਟਕਣ ਤੋਂ ਰਹਿ ਗਿਆ । (5 ) ਸਾਰੇ ਦੁਨਿਆਵੀ ਸਾਗਰ ਸੁਕ ਗਏ ਅਰਥਾਤ ਵਿਸ਼ੇ ਵਿਕਾਰਾਂ ਤੋਂ ਛੁਟਕਾਰਾ ਮਿਲ ਗਿਆ ਜਾਂ ਭਵ ਸਾਗਰ ਸੁਕ ਜਾਣ ਕਰ ਕੇ ਤਰਨ ਦੀ ਸਮੱਸਿਆ ਖਤਮ ਹੋ ਗਈ । (6) ਜੁਗਾਂ ਜੁਗਾਂ ਤੋਂ । "ਹਰਿ ਜੁਗਹ ਜੁਗਹੁ ਜੁਗ ਜੁਗਹ ਜੁਗਹੁ ਸਦ ਪੀੜ੍ਹੀ ਗੁਰੂ ਚਲੰਦੀ ।(ਆਦਿ ਸ੍ਰੀ ਗ੍ਰੰਥ ਸਾਹਿਬ,ਪੰਨਾਂ 79 ) (7) ਗੌਤਮ ਰਿਸ਼ੀ ਦੀ ਸਿਲਾ ਹੋਈ ਇਸਤ੍ਰੀ ਦਾ ਉਧਾਰ ਕਰਨ ਲਈ। (8)ਜੱਸਾ ਸਿੰਘ ਦੇ ਘਰ ।(9) ਗਵਾਰਾਂ,ਕਮਲਿਆਂ ਲੋਕਾਂ ਨੂੰ ਸਮਝ ਨਹੀਂ ਪੈਂਦੀ । (10) ਅਣਗਿਣਤ ਕਲਾ,ਸ਼ਕਤੀਆਂ : ਅਨਤ ਕਲਾ ਹੋਇ ਠਾਕੁਰ ਚੜ੍ਹਿਆ ( ਆਦਿ ਸ੍ਰੀ ਗ੍ਰੰਥ ਸਾਹਿਬ,ਪੰਨਾਂ 1081 )11. ਇਸਤਰੀ ਪੁਰਖ ਨੂੰ । (12) ਸਾਰੇ ਸਰੀਰਕ ਰੋਗ ਦੂਰ ਹੋ ਗਏ । (13)ਸਤਿਗੁਰੂ ਰਾਮ ਸਿੰਘ ਦੇ ਦਰਸ਼ਨ ਕਰ ਕੇ ।(14) ਦੇਖੀ । (15) ਸੋਨਾ । ਜਿਵੇਂ ਪਾਰਸ ਲੋਹੇ ਨੂੰ ਸੋਨਾ ਕਰ ਦਿੰਦਾ ਹੈ । (16) ਕਰੋੜਾਂ ਕਰਮ ਅਖ ਦੇ ਫੇਰ ਵਿਚ ਕਟ ਦਿੰਦਾ ਹੈ । (17)ਸਤਿਗੁਰੂ ਰਾਮ ਸਿੰਘ ਜੀ ।(18) ਸਾਰੇ ਦੁਖ ਕਲੇਸ਼ ਜਲ ਕੇ ਇਸ ਤਰ੍ਹਾਂ ਸੁਆਹ ਹੋ ਗਏ ਜਿਸ ਤਰ੍ਹਾਂ ਲੰਕਾ ਸੜ ਕੇ ਭਸਮ ਹੋ ਗਈ ਸੀ । (19) ਚਿੱਕੜ,ਗੰਦਗੀ,ਦੁਨਿਆਵੀ ਜਿਲ੍ਹਣ । (20) ਰਾਤ ਨੂੰ ਵਿਚਰਨ ਵਾਲੇ,ਰਾਖਸ਼ ਆਦਿ। (21) ਜਿਵੇਂ ਜਾਨਕੀ (ਸੀਤਾ) ਦੇ ਪਿਤਾ ਰਾਜੇ ਜਨਕ ਨੇ ਨਰਕਾਂ ਦਾ ਉਧਾਰ ਕੀਤਾ ।(22) ਪਾਰਵਤੀ ਦਾ ਪੁਤਰ ਤੇ ਦੇਵਗਣਾਂ ਦਾ ਸਵਾਮੀ ਜਿਸਦੀ ਬਹੁਤੇ ਕਲਾਕਾਰ ਕਾਰਜ ਆਰੰਭ ਕਰਨ ਵੇਲੇ ਆਰਾਧਨਾ ਕਰਦੇ ਹਨ । (23) ਬੰਬੀਹਾ (24) ਸਵਾਂਤੀ ਬੂੰਦ-ਜਿਵੇਂ ਪਪੀਹੇ ਤੇ ਸਿਪ ਨੂੰ ਸਦਾ ਸਵਾਂਤ ਬੂੰਦ ਦੀ ਤਾਂਘ ਰਹਿੰਦੀ ਹੈ । (25) ਤੇਂਦੂਆ (26) ਹਾਥੀ । ਜਿਸ ਤਰ੍ਹਾਂ ਹਾਥੀ ਨੂੰ ਤੰਦੂਏ ਦੀ ਫਾਹੀ ਤੋਂ ਛੁਡਾਇਆ ਸੀ ਉਸੇ ਤਰ੍ਹਾਂ ਕਾਮ ਕ੍ਰੋਧ ਆਦਿ ਦੀਆਂ ਫਾਹੀਆਂ ਤੋਂ ਬੇਬਸ ਹੋਏ ਨੂੰ ਮੈਨੂੰ ਮੁਕਤ ਕਰੋ । " ਜਬ ਹੀ ਸਰਨਿ ਗਹੀ ਕ੍ਰਿਪਾ ਨਿਧਿ ਗਜ ਗ੍ਰਾਹ ਤੇ ਛੂਟਾ । ( ਸ੍ਰੀ ਆਦਿ ਗ੍ਰੰਥ ਸਾਹਿਬ,ਪੰਨਾਂ 632) (27) ਕਨੌਜ ਦਾ ਪਾਪੀ ਬ੍ਰਾਹਮਣ ਜਿਸ ਦਾ ਅੰਤ ਸਮੇਂ ਨਾਰਾਇਣ ਨੂੰ ਆਵਾਜ਼ ਮਾਰਨ ਕਰ ਕੇ ਪਾਰ ਉਤਾਰਾ ਹੋ ਗਿਆ ਸੀ :ਬਿਆਧ ਅਜਾਮਲੁ ਤਾਰੀਅਲੇ । ( ਸ੍ਰੀ ਆਦਿ ਗ੍ਰੰਥ ਸਾਹਿਬ,ਪੰਨਾਂ -345) (28) ਚਿਕੜ । ਕਾਮ-ਚਿਕੜ ਵਿਚ ਫਸੀ ਗਨਕਾ ਪਾਪਣ ਜਿਸਨੂੰ ਸਾਧੂ ਨੇ ਤੋਤਾ ਦੇ ਕੇ ਉਸ ਰਾਹੀਂ ਤਾਰਿਆ । ਗਨਕਾ ਪਾਪਣ ਹੋਇ ਕੈ ਪਾਪਾਂ ਦਾ ਗਲ ਹਾਰ ਪਰੋਤਾ ( ਭਾ: ਗੁਰਦਾਸ,ਵਾਰਾਂ, ਵਾਰ-10, ਪਉੜੀ 21 ) (29) ਗੋਤਮ ਰਿਖੀ ਦੀ ਸੁੰਦਰ ਇਸਤਰੀ ਜੋ ਪਤੀ ਦੇ ਸਰਾਪ ਕਾਰਨ ਸਿਲਾ ਰੂਪ ਹੋ ਗਈ ਸੀ ਤੇ ਜਿਸ ਨੂੰ ਚਰਨਛੋਹ ਨਾਲ ਸ੍ਰੀ ਰਾਮਚੰਦਰ ਜੀ ਨੇ ਤਾਰਿਆ ਸੀ ।(30) ਸ਼ਿਕਾਰੀ, ਜਿਸ ਨੇ ਭਗਵਾਨ ਕ੍ਰਿਸ਼ਨ ਨੂੰ ਤੀਰ ਮਾਰਿਆ ਸੀ । ਬਧਿਕ ਉਧਾਰਿਓ ਖਮਿ ਪ੍ਰਹਾਰ (ਸ੍ਰੀ ਆਦਿ ਗ੍ਰੰਥ ਸਾਹਿਬ,ਪੰਨਾਂ 1192)(31) ਦਰੁਪਦ ਦੀ ਲੜਕੀ ਦਰੋਪਦੀ ,ਪਾਂਡਵਾਂ ਦੀ ਇਸਤਰੀ ।(32) ਹਰਨਾਕਸ਼ ਦਾ ਪੁਤਰ,ਪ੍ਰਸਿੱਧ ਭਗਤ । ਹਰਨਾਖਸ਼ ਦੁਸ਼ਟ ਹਰਿ ਮਾਰਿਆ ਪ੍ਰਹਿਲਾਦ ਤਰਾਇਆ (ਸ੍ਰੀ ਆਦਿ ਗ੍ਰੰਥ ਸਾਹਿਬ,ਪੰਨਾਂ 451)(33) ਆਪਣੇ ਅੰਦਰ ਅਰਥਾਤ ਦਿਲ ਵਿਚ । (34) ਭਾਂਤ ਭਾਂਤ ਦੇ । (35) ਅਕ ਦਾ ਦੁਧ ਜੋ ਕਈ ਸੰਨਿਆਸੀਆਂ ਅਨੁਸਾਰ ਧਾਤ ਨੂੰ ਸੋਨਾ ਬਣਾਉਣ ਲਈ ਵਰਤਿਆ ਜਾਂਦਾ ਹੈ । (36) ਖੁਲ੍ਹੇ ਤੌਰ ਤੇ ,ਬਿਨਾਂ ਕਿਸੇ ਰੋਕ ਟੋਕ ਦੇ । ਸਿਖਰਾਜ ਵਿਚ ਗਊਬਧ ਤੇ ਪੂਰਨ ਪਾਬੰਦੀ ਸੀ ।(37) ਪੂੰਜੀ, ਵਿਦਵਤਾ । (38) ਵਿਚਾਰਧਾਰੀ । (39) ਕਾਉਂ ਕਪੂਰ ਨ ਚਾਖਈ ਦੁਰਗੰਧ ਸੁਖਾਵੇ । (ਭਾ: ਗੁਰਦਾਸ, ਵਾਰ-

35,ਪਉੜੀ-2)ਭਾਵ ਹੈ ਮਾੜੇ ਕੰਮਾਂ ਵਿਚ ਗਲਤਾਨ ਹਾਂ । (40) ਮੇਰੇ ਨਾਲ ਲਗ ਕੇ ਸਗੋਂ ਦੂਜੇ ਵ ਕਮੀਣ,ਨੀਚ ਜਾਂ ਭੈੜੇ ਬਣ ਜਾਂਦੇ ਹਨ । (41) ਅਮ੍ਰਿਤਸਰ ਤੇ ਰਾਇਕੋਟ ਵਿਚ,ਜੂਨ ਤੇ ਜੁਲਾਇ 1871 ਵਿਚ ਹੋਏ ਬੁਚੜਬਧ ਦੇ ਮਾਮਲਿਆਂ ਵਿਚ ਸਰਕਾਰੀ ਅਮਲੇ ਵਲੋਂ ਨਿਰਦੋਸ਼ ਲੋਕਾਂ ਅਤੇ ਸਿੰਘਾਂ ਨਾਲ ਕੀਤੀਆਂ ਧੱਕੇਸ਼ਾਹੀਆਂ ਦੇ ਫਲਸਰੂਪ ਫਾਂਸੀਆਂ ਤੇ ਕਾਲੇ ਪਾਣੀ ਦੀਆਂ ਸਜ਼ਾਵਾਂ ਦਿਤੇ ਜਾਣ ਕਾਰਨ ।(42) ਅੰਬਾਲੇ ਦੇ ਕਮਿਸ਼ਨਰ ਮੈਕਨਬ ਅਨੁਸਾਰ ਨਾਮਧਾਰੀਆਂ ਨੇ ਮੁਰਿੰਡੇ ਵਿਚ ਇਕ ਚੌਕੀਦਾਰ ਦਾ ਕਤਲ ਕੀਤਾ ਸੀ । (ਮੈਕਨਬ ਵਲੋਂ ਯਾਦ ਪੱਤਰ,ਮਿਤੀ 4 ਨਵੰਬਰ 1871 ) (43) ਸੂਬਾ ਗਿਆਨਾ ਸਿੰਘ ਉਰਫ ਰਤਨ ਸਿੰਘ ਪੁਤਰ ਰਾਮ ਕਿਸ਼ਨ,ਪਿੰਡ ਮੰਡੀ ਰਿਆਸਤ ਪਟਿਆਲਾ ਨੂੰ ਅੰਬਾਲੇ ਦੇ ਕਮਿਸ਼ਨਰ ਮੈਕਨਬ ਨੇ 4 ਨਵੰਬਰ 1871 ਦੇ ਯਾਦਪੱਤਰ ਵਿਚ ਇਕ ਨਿਆਇਕ(ਜੱਜ) ਲਿਖਿਆ ਹੈ।ਰਾਇਕੋਟ ਬੁਚੜਬਧ ਦੇ ਮਾਮਲੇ ਵਿਚ ਇਸ ਨੂੰ ਫਸਾਏ ਜਾਣ ਦਾ ਅਸਲ ਇਹੋ ਕਾਰਨ ਸੀ।ਇਹ ਤੇ ਰਤਨ ਸਿੰਘ ਨਾਈਵਾਲਾ ਦੋਵੇਂ ਬੇਦੋਸ਼ੇ ਸਨ ਜਿਨ੍ਹਾਂ ਨੂੰ 26 ਨਵੰਬਰ 1871 ਨੂੰ ਲੁਧਿਆਣਾ ਜੇਲ੍ਹ ਅਗੇ ਫਾਂਸੀ ਲਾਇਆ ਗਿਆ ।ਰਾਇਕੋਟ ਮਾਮਲੇ ਦੇ ਅਸਲ ਦੋਸ਼ੀ ਗੁਰਮੁਖ ਸਿੰਘ,ਮੰਗਲ ਸਿੰਘ ਤੇ ਮਸਤਾਨ ਸਿੰਘ ਨੂੰ ਪਹਿਲਾਂ ਹੀ, 5 ਅਗਸਤ 1871 ਨੂੰ ਰਾਇਕੋਟ ਫਾਂਸੀ ਚਾੜ੍ਹ ਦਿਤਾ ਗਿਆ ਸੀ । ਬੇਦੋਸ਼ਿਆਂ ਖਾਤਰ ਸਿੰਘਾਂ ਦਾ ਖ਼ੂਨ ਖੌਲਿਆ।

(44) ਸੱਤ ਵੀਹਾਂ ਦਾ 140 ਬਣਦਾ ਹੈ ਪਰ ਡਾਢਾ ਬੰਦਾ ਸੱਤੀਂ ਵੀਹੀਂ ਸੌ ਕਰਦਾ ਹੈ ,ਧੱਕਾ ਕਰਦਾ ਹੈ। ਵਾਰਸ ਡਾਢਿਆਂ ਦੇ ਸੌ ਸਤ ਵੀਹੀਂ ਹਾੜ੍ਹੇ ਰਬ ਦੇ ਅਗੇ ਕਮਜ਼ੋਰਿਆਂ ਦੇ । (ਹੀਰ ਵਾਰਿਸ)। (45) ਇਹ ਗਲ ਸਰਕਾਰੀ ਰਿਕਾਰਡ ਵਿਚ ਕਿਤੇ ਪੜ੍ਹਨ ਨੂੰ ਨਹੀਂ ਮਿਲੀ। (46) ਪਿੰਡ ਫਰਵਾਹੀ ਦੇ ਨੰਬਰਦਾਰ ਗੁਰਮੁਖ ਸਿੰਘ ਦੇ ਸਾਹਮਣੇ ਮਲੇਰ ਕੋਟਲੇ ਵਿਚ ਉਹੀ ਬਲਦ ਜ਼ਿਬਹ ਕੀਤਾ ਗਿਆ ਸੀ ਜਿਸ ਤੇ ਤਰਸ ਕਰਨ ਲਈ ਕਰੂੰਜਤੇ ਨੂੰ ਸਿੰਘ ਨੇ ਅਰਜ਼ ਕੀਤੀ ਸੀ (47) ਪੰਜਾਬੀ ਲੋਕੋਕਤੀ ਹੈ :ਜ਼ਰ,ਜ਼ੋਰੂ,ਜ਼ਮੀਨ ਅਰਥਾਤ ਧਨ,ਇਸਤਰੀ ਤੇ ਜ਼ਮੀਨ-ਝਗੜੇ ਦੇ ਤਿੰਨ ਕਾਰਨ। (48) ਕਾਰੂੰ ਬਾਦਸ਼ਾਹ ਨੇ ਧਨ ਦੇ 18 ਗੰਜ ਜੋੜੇ ਪਰ ਗਿਆ ਖਾਲੀ ਹੱਥੀਂ । (49) ਧਨ ।(50) ਹੀਰੇ ਜਵਾਹਰ ਆਦਿ । (51) ਪੈਰ । (52) ਰਿਆਸਤ ਮਲੇਰ ਕੋਟਲਾ ਦਾ ਇਕ ਪਿੰਡ । (53) ਹੋਕਾ ਦੇ ਕੇ ਸਬਜ਼ੀ ਵੇਚਣ ਵਾਲਾ । (54) ਮੁਸਲਮਾਨ । ਰਿਆਸਤ ਮਲੇਰ ਕੋਟਲਾ ਮੁਸਲਮ ਰਿਆਸਤ ਸੀ ਤੇ ਹੁਣ ਵੀ ਹੈ । (55) ਗੁਰੂ ਰਾਮ ਸਿੰਘ ਦੀ ਨਗਰੀ ਭੈਣੀ ਸਾਹਿਬ ਦਾ ਨਾਂ (56)ਸਤਿਗੁਰੂ ਰਾਮ ਸਿੰਘ । (57) ਗੁਰੂ ਕੇ ਮਹਿਲ ਮਾਤਾ ਜੱਸਾਂ । (58) ਪੰਜ ਵੀਹਾਂ,ਅਰਥਾਤ ਸੌ ਜਮ੍ਹਾਂ ਇਕ,ਇਕੋਤਰ ਸੌ ਪਾਠ। (59) ਮਾਘੀ ਦੇ ਦਿਨ ।ਬਿਕਰਮੀ ਸੰਮਤ ਦੇ ਮਹੀਨੇ ਪੋਹ ਦਾ ਆਖਰੀ ਦਿਨ (ਲੋਹੜੀ) ਤੇ ਮਾਘ ਮਹੀਨੇ ਦਾ ਪਹਿਲਾ ਦਿਨ ਮਾਘੀ । (60) 1928 ਬਿਕ੍ਰਮੀ । (61) ਨਿਰਦੋਸ਼ਾਂ ਨੂੰ ਫਾਂਸੀ ਦਿਤੇ ਜਾਣ ਦੀ ਗੱਲ । (62) ਕੁਝ ਲੇਖਕਾਂ ਨੇ ਇਸ ਨੂੰ ਰਤਨ ਸਿੰਘ ਵਜੋਂ ਪ੍ਰਸਿੱਧ ਕਰਨਾ ਆਰੰਭਿਆ ਹੈ ਪਰ ਸਰਕਾਰੀ ਰਿਕਾਰਡ,ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਅਤੇ ਨਾਮਧਾਰੀ ਇਤਿਹਾਸ ਵਿਚ ਗਿਆਨਾ ਸਿੰਘ ਹੀ ਲਿਖਿਆ ਮਿਲਦਾ ਹੈ। (63) ਬਿਨਾਂ ਗਲਤੀ ਤੋਂ, ਨਿਰਦੋਸ਼ । (64) ਨਿਆਂ ਕਰਨਾ ਜਾਂ ਉਸ ਦਾ ਬਣਦਾ ਹੱਕ ਦੁਆਉਣਾ । (65) ਜਉਤਉ ਪ੍ਰੇਮ ਖੇਲਣ ਕਾ ਚਾਉ । ਸਿਰ ਧਰਿ ਤਲੀ ਗਲੀ ਮੇਰੀ ਆਉ ।( ਆਦਿ ਸ੍ਰੀ ਗ੍ਰੰਥ ਸਾਹਿਬ, ਪੰਨਾਂ-1412) (66) ਮਲੌਦ ਦਾ ਸਰਦਾਰ ਬਦਨ ਸਿੰਘ ਜਿਸ ਨੇ ਕਿਸੇ ਸਮੇਂ ਸਤਿਗੁਰੂ ਰਾਮ ਸਿੰਘ ਜੀ ਨੂੰ ਕੋਈ ਸੇਵਾ ਬਖਸ਼ਣ ਦੀ ਬੇਨਤੀ ਕੀਤੀ ਸੀ। (67) ਹਰਨਾਖਸ਼ ਨੂੰ ਮਾਰਨ ਵਾਲਾ ਵਿਸ਼ਨੂੰ ਦਾ ਅਵਤਾਰ । (68) ਮਾਈ ਇੰਦ ਕੌਰ ਹੰਢਿਆਇਆ(ਤਹਿਸੀਲ ਬਰਨਾਲਾ ਤੇ ਮਾਈ ਖੇਮ ਕੌਰ ਦਿੜ੍ਹਬੇ ਤੋਂ ਸੀ ।(69) ਕਾਲੀ ਤੇ ਚੰਡੀ ਦੇਵੀਆਂ ।(70) ਇਕ ਦੈਂਤ ਜਿਸ ਦਾ ਚੰਡੀ ਨੇ ਬਧ ਕੀਤਾ ਸੀ (71) ਸਾਨ੍ਹੇਵਾਲ(ਲੁਧਿਆਣਾ) ਦਾ ਥਾਣੇਦਾਰ ।(72) ਰਾਜਸੀ

ਨੀਤੀਵੇਤਾ ਸੂਬਾ ਜਿਸ ਨੂੰਸਰਕਾਰੀ ਲਿਖਤਾਂ ਵਿਚ ਕਈ ਵਿਸ਼ੇਸ਼ਣ ਦਿਤੇ ਗਏ ਹਨ । ਜਥੇ ਨੂੰ ਚੜ੍ਹਾਈ ਨਾ ਕਰਨ ਲਈ ਪ੍ਰੇਰਨ ਵਾਸਤੇ ਸਤਿਗੁਰੂ ਜੀ ਨੇਇਸੇ ਸੂਬੇ ਨੂੰ ਭੇਜਿਆ ਸੀ । ਵਿਸਥਾਰ ਲਈ ਦੇਖੋ ਸਤਿਜੁਗ,ਸ੍ਰੀ ਜੀਵਨ ਨਗਰ ਦੇ ਸੂਬਾ ਸਾਹਿਬ ਸਿੰਘ ਅੰਕ ਵਿਚ ਇਨ੍ਹਾਂ ਸਤਰਾਂ ਦੇ ਲੇਖਕ ਦਾ ਲੇਖ । (73) ਸੂਬਾ ਸਾਹਿਬ ਸਿੰਘ ਦੇ ਅਸਫਲ ਰਹਿਣ ਪਿਛੋਂ । (74) ਸ਼ਹੀਦ ਹੋਣ ਦਾ ਹੁਕਮ ਗੁਰੂ ਤੇਗ ਬਹਾਦਰ ਜੀ ਨੇ ਲਾਇਆ ।(75) ਸਤਿਗੁਰੂ ਰਾਮ ਸਿੰਘ । (76) ਸੂਬਾ ਲੱਖਾ ਸਿੰਘ , ਬਾਈ ਸੂਬਿਆਂ ਵਿਚੋਂ ਇਕ । ਭੈਣੀ ਸਾਹਿਬ ਤੋਂ ਮਸਤਾਨਿਆਂ ਦੀ ਰਵਾਨਗੀ ਪਿਛੋ ਸਰਕਾਰ ਨੂੰ ਇਤਲਾਹ ਦੇਣ ਗਏ ਲੁਧਿਆਣੇ ਗ੍ਰਿਫਤਾਰ ਕੀਤੇ ਗਏ । (77) ਆਹਲਾ, ਬਹੁਤ ਚੰਗਾ । (78) ਇਕ ਪ੍ਰਕਾਰ ਦੇ ਨੌ ਖਜ਼ਾਨੇ : ਪਦਮ,ਮਹਾਂਪਦਮ,ਸੰਖ,ਮਕਰ,ਕੱਛਪ, ਮੁਕੰਦ,ਕੁੰਦ, ਨੀਲ ਅਤੇ ਵਰਚ । (79) ਰੰਕ,ਕੰਗਾਲ,ਗਰੀਬ । (80) ਬਬੀਹਾ ਤੇ ਸਿੱਪ। ਜਿਵੇਂ ਇਹ ਦੋਵੇਂ ਸਵਾਂਤ ਬੂੰਦ ਨਾਲ ਤ੍ਰਿਪਤ ਹੁੰਦੇ ਹਨ । (81) ਆਕਾਸ਼ ਤੋਂ ਵਰ੍ਹਨ ਵਾਲੀ ਬੂੰਦ ਜਿਸ ਨਾਲ ਬਬੀਹੇ ਦੀ ਪਿਆਸ ਤ੍ਰਿਪਤ ਹੁੰਦੀ ਹੈ ਤੇ ਸਿਪ ਵਿਚ ਮੋਤੀ ਬਣਦਾ ਮੰਨਿਆਂ ਜਾਂਦਾ ਹੈ । (82) ਭਗਵਾਨ ਕ੍ਰਿਸ਼ਨ । ਇਥੇ ਭਾਵ ਗੁਰੂ ਰਾਮ ਸਿੰਘ ਤੋਂ ਹੈ ਕਿਉਂਕਿ ਇਨ੍ਹਾਂ ਦਾ ਰੰਗ ਵੀ ਸਾਂਵਲਾ ਹੀ ਦਸਿਆ ਗਿਆ ਹੈ । (83) ਭਗਵਾਨ ਕ੍ਰਿਸ਼ਨ ਦਾ ਬਾਲ ਸਖਾਈ ਮਿਤਰ ਸੁਦਾਮਾ । ਜਿਸ ਤਰ੍ਹਾਂ ਕ੍ਰਿਸ਼ਨ ਭਗਵਾਨ ਨੂੰ ਮਿਲਣ ਪਿਛੋਂ ਸੁਦਾਮੇ ਦੀ ਹਾਲਤ ਬਦਲ ਗਈ ਸੀ ਇਸੇ ਤਰ੍ਹਾਂ ਗੁਰੂ ਰਾਮ ਸਿੰਘ ਨੂੰ ਮਿਲਣ ਪਿਛੋਂ ਸੁਦਾਮਾ ਰੂਪੀ ਲਗਾਂ ਸਿਖਾਂ ਦੀ ਹਾਲਤ ਵੀ ਬਦਲ ਗਈ ।(84) ਭੈਣੀ ਸਾਹਿਬ ਦੇ ਬਾਹਰਵਾਰ ਸਤਿਗੁਰੂ ਰਾਮ ਸਿੰਘ ਦਾ ਤਪ ਅਸਥਾਨ । (85) ਜਥੇ ਵਿਚ ਸ਼ਾਮਲ ਸਿੰਘਾਂ ਸਿੰਘਣੀਆਂ ਦੀ ਗਿਣਤੀ ਸਰਕਾਰੀ ਲਿਖਤਾਂ ਵਿਚ 100- 125,140 ਦੇ ਵਿਚਕਾਰ ਅਨੁਮਾਨੀ ਗਈ ਮਿਲਦੀ ਹੈ । (86) ਮਹਾਰਾਜਾ ਰਣਜੀਤ ਸਿੰਘ ਦਾ ਪ੍ਰਸਿਧ ਸਿਖ ਜਰਨੈਲ । ਅਲਫ ਆਵਰੀਂ ਜੰਮਣਾ ਕਹਿਣ ਸਾਰੇ ਹਰੀ ਸਿੰਘ ਦੂਲੋ ਸਰਦਾਰ ਤਾਂਈਂ । ਜਮਾਦਾਰ ਬੇਲੀ ਰਾਜੇ ਸਾਹਿਬ ਕੋਲੋਂ ਕਦੋਂ ਉਚਾ ਬੁਲੰਦ ਸਰਕਾਰ ਤਾਂਈਂ... ਕਾਫ ਕੋਈ ਜਹਾਨ ਤੇ ਨਹੀਂ ਹੋਣਾ,ਹਰੀ ਸਿੰਘ ਜਿਹਾ ਕੋਈ ਓਟ ਵਾਲਾ । ਪਹਿਲਾ ਹਥ ਸਰਕਾਰ ਨੂੰ ਦਸਿਆ ਸੂ, ਕਿਲਾ ਫਤੇ ਕੀਤਾ ਸਿਆਲਕੋਟ ਵਾਲਾ । ਦੂਜਾ ਹੱਥ ਸਰਕਾਰ ਨੂੰ ਦਸਿਆ ਸੂ, ਕਿਲਾ ਮਾਰ ਮੋਇਆ ਜਮਰੌਦ ਵਾਲਾ ।ਕਾਦਰਯਾਰ ਜਹਾਨ ਤੇ ਨਹੀਂ ਹੋਣੇ, ਲਸ਼ਕਰ ਮਿਲ ਗਿਆ ਜੇ ਮਮਰੋਟ ਵਾਲਾ (ਕਾਦਰਯਾਰ,ਵਾਰ ਹਰੀ ਸਿੰਘ ਨਲੂਆ) (87) ਸ਼ੇਰੇ ਪੰਜਾਬ ਦਾ ਸਮਕਾਲੀ ਪ੍ਰਸਿਧ ਬਹਾਦਰ । (88) ਬਾਘ ਸਿੰਘ-ਮਹਾਰਾਜ ਰਣਜੀਤ ਸਿੰਘ ਦਾ ਇਕ ਸਰਦਾਰ ਸੀ ਜਿਹੜਾ 1799 ਈ: ਵਿਚ ਮਹਾਰਾਜੇ ਦੇ ਲਾਹੌਰ ਤੇ ਕਬਜ਼ਾ ਹੋਣ ਵੇਲੇ ਕਾਫੀ ਪ੍ਰਭਾਵਸ਼ਾਲੀ ਗਿਣਿਆ ਗਿਆ ਸੀ । ਫਿਰ ਇਹ ਮਹਾਰਾਜੇ ਦੀ ਫੌਜ ਵਿਚ ਸ਼ਾਮਲ ਹੋ ਗਿਆ । ਮਹਾਰਾਜੇ ਨੇ ਇਸ ਨੂੰ ਡੇਢ੍ਹ ਲਖ ਰੁਪਿਆ ਵਾਰਸ਼ਕ ਦੀ ਜਗੀਰ ਵਜੋਂ 84 ਪਿੰਡ ਦਿਤੇ ਸਨ । ਇਸ ਦਾ ਦੇਹਾਂਤ 1806 ਵਿਚ ਹੋਇਆ । (89) ਬੋਤਾ ਸਿੰਘ-ਭੜਾਣੇ ਪਿੰਡ ਦਾ ਸੰਧੂ ਜਟ ਜੋ ਖਾਨ ਬਹਾਦਰ ਸੂਬਾ ਲਾਹੌਰ ਨੂੰ ਵੰਗਾਰਵੀਂ ਚਿਠੀ ਲਿਖਣ ਪਿਛੋ ਤੁਰਕ ਫੌਜ ਨਾਲ ਲੜ ਕੇ ਸ਼ਹੀਦ ਹੋਇਆ ਸੀ । (90) ਕੋਟਲੀ ਫਕੀਰਚੰਦ ਜ਼ਿਲਾ ਸਿਆਲਕੋਟ (ਪਾਕਿਸਤਾਨ) ਦਾ ਵਸਨੀਕ ਜਿਹਨੇ ਸ਼ਹਾਂਚੀ ਖਾਂ ਸਮੇਂ ਵੈਰੀ ਮੁਕਾਬਲੇ ਵਿਚ ਸ਼ਹੀਦੀ ਪ੍ਰਾਪਤ ਕੀਤੀ ਸੀ । (91) ਵਾਂ ਪਿੰਡ ਦਾ ਪ੍ਰਸਿਧ ਸਿਖ ਜਿਸਨੇ ਮੋਮਨਖਾਂ ਨੂੰ ਹਾਥੀ ਤੋ ਹੇਠਾਂ ਸੁਟਣ ਪਿਛੋ ਬਹਾਦਰੀ ਦਿਖਾ ਕੇ 1725 ਵਿਚ ਸ਼ਹੀਦੀ ਪ੍ਰਾਪਤ ਕੀਤੀ ਸੀ। (92) ਤਕੀਬੇਗ ਨੂੰ ਮੋਮਨ ਖਾਂ ਨੇ ਤਾਰਾ ਸਿੰਘ ਉਪਰ ਚਾੜ੍ਹ ਕੇ ਭੇਜਿਆ । ਇਸ ਦਾ ਸਾਰਾ ਸਰੀਰ ਸੰਜੋਅ ਨਾਲ ਢਕਿਆ ਹੋਇਆ ਸੀ ਕੇਵਲ ਮੂੰਹ ਹੀ ਨੰਗਾ ਸੀ । ਤਾਰਾ ਸਿੰਘ ਨੇ ਮੌਕਾ ਤਾੜ ਕੇ ਮੂੰਹ ਵਿਚ ਹੀ ਤਲਵਾਰ ਠੋਕ ਦਿਤੀ । ਮੂੰਹ ਵਿਚੋਂ ਲਹੂ ਦਾ ਪਰਨਾਲਾ ਵਗਦਾ ਲੈ ਕੇ ਤਕੀਬੇਗ ਪਿਛੇ ਭਜਿਆ । ਅਗੋਂ ਮੋਮਨ ਖਾਂ

ਨੇ ਟਿਚਕਰ ਕਰਦਿਆਂ ਪੁਛਿਆ ਕੀ ਕੀ ਪਾਨ ਚਬਾ ਰਹੇ ਹੋ ? ਤਕੀਬੇਗ ਨੇ ਉਤਰ ਦਿਤਾ ਕਿ ਤਾਰ ਸਿੰਘ ਪਾਨ ਵੰਡ ਰਿਹਾ ਹੈ । ਤੁਸੀਂ ਵੀ ਜਾ ਕੇ ਲੈ ਲਵੋ । ਪ੍ਰਸੰਗ ਵਿਚ ਕਵੀ ਨੇ ਇਸ ਪਾਨ ਵਲ ਇਸ਼ਾਰਾ ਕੀਤਾ ਹੈ : ਸ਼ੀਘਰਤਾ ਐਸੀ ਸਿੰਘ ਕਰੀ ।ਅੱਖ ਝਮਕਨੀ ਤਾਂਹਿ ਨ ਪਰੀ । ਦਯੋ ਧਸਾਇ ਪਿਪਲਾ ਮੁਖ ਮੈ ।ਮੁੜਯੋ ਮੁਗਲ ਘਮੀ ਹੈ ਦੁਖ ਮੈ ।ਪਿਖਿ ਤਿੰਹ ਭਾਖਯੋ ਮੋਮਨ ਖਾਨੈ । ਤਕੀ ਬੇਗ ! ਆਯੋ ਚਬਿ ਪਾਨੈ ? ( ਪੰਥ ਪ੍ਰਕਾਸ਼, ਉਤ੍ਰਾਰਧ,ਬਿ:21) (93) ਸੁਖਾ ਸਿੰਘ ਮਤਾਬ ਸਿੰਘ-ਜਿਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕਰਨ ਵਾਲੇ ਮੱਸੇ ਰੰਘੜ ਦਾ ਸਿਰ ਵਢਿਆ ਸੀ।

(94) ਪਰਗਨਾ ਅਮ੍ਰਿਤਸਰ ਵਿਚ ਮੰਡਿਆਲੇ ਦਾ ਵਸਨੀਕ ਰੰਘੜ ਜਿਹੜਾ ਦਰਬਾਰ ਸਾਹਿਬ ਅਮ੍ਰਿਤਸਰ ਵਿਚ ਕੰਜਰੀ ਨਾਚ ਕਰਵਾ ਤੇ ਹੁਕਾ ਪੀ ਕੇ ਧਰਮ ਅਸਥਾਨ ਦੀ ਬੇਅਦਬੀ ਕਰਨ ਬਦਲੇ 1797 ਵਿਚ ਸੁਖਾ ਸਿੰਘ ਮਤਾਬ ਸਿੰਘ ਹਥੋਂ ਮਾਰਿਆ ਗਿਆ ।

(95)ਬਾਘੜ ਸਿੰਘ-ਇਸ ਨੇ ਸ਼ੇਰ ਦਾ ਮੁਕਾਬਲਾ ਕਰਦਿਆਂ ਸ਼ੇਰ ਦੇ ਮੂੰਹ ਵਿਚ ਕੰਬਲ ਤੂੰਨ ਕੇ ਸ਼ੇਰ ਨੂੰ ਕੁਟਿਆ ਸੀ । (96) ਪਸਿਧ ਸਿਖ ਸਰਦਾਰ ਜਸਾ ਸਿੰਘ ਆਹਲੂਵਾਲੀਆ । ਅਬਦਾਲੀ ਵੇਲੇ ਵਡੇ ਘਲੂਘਾਰੇ ਦੇ ਜੁਧ ਵਿਚ ਸਿਖ ਬੜੀ ਬਹਾਦਰੀ ਨਾਲ ਲੜੇ । ਇਸ ਲੜਾਈ ਵਿਚ ਇਸ ਸਰਦਾਰ ਦੇ ਸਰੀਰ ਤੇ 22 ਜ਼ਖ਼ਮ ਹੋਏ ਸਨ । (97) ਪਹੂਵਿੰਡ ਜ਼ਿਲਾ ਅਮ੍ਰਿਤਸਰ ਦੇ ਬਾਬਾ ਦੀਪ ਸਿੰਘ ਜੋ ਅਬਦਾਲੀ ਵਲੋਂ ਹਰਿਮੰਦਰ ਸਾਹਿਬ ਦੀ ਇਮਾਰਤ ਢਾਹੇ ਜਾਣ ਦੀ ਖਬਰ ਸੁਣ ਕੇ 75 ਸਾਲ ਦੀ ਉਮਰ ਵਿਚ ਅਬਦਾਲੀ ਨਾਲ ਟੱਕਰ ਲੈਣ ਲਈ ਚੜ੍ਹੇ । ਰਸਤੇ ਵਿਚ ਯਾਕੂਬਖਾਂ ਨਾਲ ਜੰਗ ਹੋਇਆ ,ਪਠਾਣ ਅਮਾਨ ਖਾਂ ਦੇ ਵਾਰ ਨਾਲ ਸੀਸ ਕਟਿਆ ਗਿਆ । ਇਕ ਸਿਖ ਨੇ ਬੋਲੀ ਮਾਰੀ ਕਿ ਤੁਸੀਂ ਤਾਂ ਅਮ੍ਰਿਤਸਰ ਪੁਜਣ ਦਾ ਪ੍ਰਣ ਕੀਤਾ ਸੀ ਤਦ ਬਾਬਾ ਜੀ ਨੇ 'ਦਾਹਨੇ ਹਥ ਤੇਗ ਕੋ ਧਰਾ।ਵਜ਼ਨ ਜਾਹ ਥਾ ਸੇਰ ਅਠਾਰਾਂ ' ਅਮ੍ਰਿਤਸਰ ਜਾ ਕੇ ਸਵਾਸ ਤਿਆਗੇ ।(98) ਬਾਬਾ ਬੰਦਾ ਬਹਾਦਰ ਜਿਸਨੇ ਸਰਹਿੰਦ ਦੀ ਇਟ ਨਾਲ ਇਟ ਖੜਕਾ ਕੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਬਦਲਾ ਲਿਆ , ਸਿਖਾਂ ਨੂੰ ਸੰਗਠਤ ਕੀਤਾ ਤੇ ਪਿਛੋਂ ਸਿਖਾਂ ਦੀ ਪ੍ਰਸਪਰ ਫੁਟ ਦੇ ਫਲਸਰੂਪ ਆਪ ਸਰਕਾਰੀ ਅਤਿਆਚਾਰ ਦਾ ਸ਼ਿਕਾਰ ਹੋ ਕੇ ਸ਼ਹੀਦ ਹੋਇਆ । (99) ਹਰੀ ਸਿੰਘ ਭੰਗੀ ਜੋ ਭੰਗੀ ਮਿਸਲ ਦਾ ਮੁਖੀ ਸੀ ਤੇ ਸ਼ਰਾਬ ਨਾਲ ਮਰਿਆ ਸੀ। (100) ਇਕ ਸੂਫੀ ਫਕੀਰ ਜੋ ਅਦਵੈਤ ਮਤਦਾ ਪ੍ਰਚਾਰ ਕਰਨ ਕਰ ਕੇ ਮੁਲਾਣਿਆਂ ਦੀ ਕ੍ਰੋਪੀ ਦਾ ਸ਼ਿਕਾਰ ਹੋਇਆ । (101) ਇਤਿਹਾਸ ਵਿਚ ਸਿੰਘਾਂ ਦੀ ਥਾਂ ਮਾਈ ਇੰਦ ਕੌਰ ਦਾ ਕੋਠੇ ਚੜ੍ਹ ਦੇ ਪਲੂ ਫੇਰਨ ਦਾ ਹੀ ਜ਼ਿਕਰ ਹੈ । (102)ਪਿੰਡ ਰੁੜਕਾ ਜ਼ਿਲਾ ਲੁਧਿਆਣਾ । (103) ਆਵਾਜ਼ । (104) ਆਟੇ ਨਾਲ ਲਥਪਥ ਹੋਏ । (105) ਭੈੜੇ ਮੰਦੇ ।(106) 140 ਸਿੰਘ । (107) ਲਹੂ ਪੀਣ ਨੂੰ ਖੁੱਲ੍ਹਾ ਡੁੱਲ੍ਹਾ ਕਰਕੇ ਖੁਸ਼ ਹੋ ਰਹੇ ਹਨ। (108) ਮਾਈ ਇੰਦ ਕੌਰ ਤੇ ਖੇਮ ਕੌਰ (109) ਕਿਹੜੀ ਦਿਸ਼ਾ ਵਲ ਜਾ ਰਹੇ ਹਨ। (110) ਡੰਨ, ਸਜ਼ਾ ਆਦਿ (111) ਕਲ੍ਹਾ,ਕਲੇਸ਼,ਲੜਾਈ ਆਦਿ । (112) ਸੂਰਜ । (113) ਜ਼ਰਾ ਭਰ ਵੀ । (114) ਜਿਵੇਂ ਤੰਦੂਏ ਦੁਆਰਾ ਗ੍ਰਸੇ ਹੋਏ ਹਾਥੀ ਦੀ ਅਰਦਾਸ ਸੁਣਕੇ ਭਗਵਾਨ ਆਇਆ ਸੀ : ਜਬ ਹੀ ਸਰਨਿ ਗਹੀ ਕ੍ਰਿਪਾਨਿਧਿ ਗਜ ਗ੍ਰਾਹ ਤੇ ਛੂਟਾ (ਆਦਿ ਸ੍ਰੀ ਗ੍ਰੰਥ ਸਾਹਿਬ, ਪੰਨਾ - 632 (115). ਬਚਾ , ਬਾਲਕ । (116) ਘੋੜੇ ਦੀ ਕਾਠੀ ਤੇ । (117) ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਧਰਮੀ ਵਿਅਕਤੀ ਨੂੰ ਸਵਰਗ ਵਿਚ ਲੈ ਜਾਣ ਲਈ ਦੇਵਤੇ ਜਾਂ ਪਰੀਆਂ ਆਪਣਾ ਉਡਣ ਵਾਹਨ ਲੈ ਕੇ ਆਉਂਦੇ ਹਨ। (118) ਸ਼ਿਵ ਬੰਦਿਆਂ ਦੇ ਸਿਰਾਂ ਦੀ ਮਾਲਾ ਗਲ ਰਖਦੇ ਹਨ । (119) ਪਾਰਬਤੀ । (120)ਦੋਹਾਂ ਦੀ ਸ਼ਹੀਦੀ ਦਾ ਦ੍ਰਿਸ਼ ਵੇਖ ਕੇ । (121) ਸੁਹੇਲ ਸਿੰਘ ਦੀ ਪਿਠ ਤੇ ਚੜ੍ਹੇ ਭਾਣਜੇ ਦੀ ਸ਼ਹੀਦੀ । (122) ਜਦੋਂ ਮਰਾੜ ਵਾਲੇ ਵਰਿਆਮ ਸਿਘ ਦੀ ਵਾਰੀ ਆਈ ਤਦ ਤਾਂ ਤੂੰ ਮਰ ਹੀ ਜਾਇੰਗੀ । (123) ਸੋਨਾ,ਪਵਿਤਰ ਦੇਹ । (124) ਮਲੇਰ ਕੋਟਲੇ

ਤੇ ਹੱਲਾ 15 ਜਨਵਰੀ 1872 ਨੂੰ ਮੂੰਹ ਹਨੇਰੇ ਬੋਲਿਆ ਗਿਆ ਸੀ । ਕਵੀ ਨੂੰ ਇਕ ਦਿਨ ਦਾ ਭੁਲੇਖਾ ਲਗਾ ਜਾਪਦਾ ਹੈ । (125) ਬੁਚੜਾਂ ਦੇ ਮੁਹੱਲੇ ਦਾ ਨਾਂ ।(126) ਐਲੀ ਅਰਥਾਤ ਮੁਸਲਮਾਨਾਂ ਦਾ ਧਾਰਮਕ ਨਾਅਰਾ । (127) ਅਕਾਲ ਅਰਥਾਤ ਸਤਿ ਸ੍ਰੀ ਅਕਾਲ ਅਰਥਾਤ ਸਿਖਾਂ ਦਾ ਜੈਕਾਰਾ । (128) ਦਸਮਗ੍ਰੰਥ ਦੇ ਕ੍ਰਿਸ਼ਨਾਵਤਾਰ ਵਿਚ ਵਰਣਤ ਇਕ ਜੋਧਾ ਜੋ ਭਗਵਾਨ ਕ੍ਰਿਸ਼ਨ ਆਦਿ ਨੂੰ ਕਈ ਵਾਰ ਜੁਧ ਵਿਚ ਪਛਾੜ ਚੁਕਾ ਸੀ ਪਰ ਧੋਖੇ ਨਾਲ ਮਾਰਿਆ ਗਿਆ ਸੀ । (129) ਭਾਵ ਇਕੱਲੇ ਦੁਸ਼ਮਣ ਨਾਲ ਇਕੱਲਾ ਜੋਧਾ ਟਕਰਿਆ ।(130) ਠੱਲ੍ਹ ਪਾਈ । (131) ਲੋਹੇ ਦੇ ਸ਼ਸਤਰ । (132) ਬਹੁਤ । (133) ਸੁਰ ਤਾਨ,ਸਭ ਕੁਛ ਹੀ। (134) ਕੁਰਬਾਨ,ਭੇਟ ।??? (135) ਪਾਜ-ਮੁਲੰਮਾ,ਨੀਚ,ਕਾਇਰ ਆਦਿ ।(136)ਛਿਤਰ (137) ਦਹਿਲ ਗਏ ।

(138) ਸਿੰਘਾਂ 'ਚੋਂ ਸ਼ਹੀਦ ਤੇ ਫਟੜ ਹੋਣ ਵਾਲਿਆਂ ਦੀ ਗਿਣਤੀ ਸਰਕਾਰੀ ਰਿਪੋਰਟ ਨਾਲ ਮਿਲਦੀ ਹੈ। (139) ਅਸਲ ਵਿਚ ਕੋਟਲੇ ਦੇ 15 ਫਟੜ ਸਨ ਜਿਨ੍ਹਾਂ 'ਚੋਂ ਬਹੁਤੇ ਗੰਭੀਰ ਰੂਪ ਵਿਚ ਸਨ । (140) ਸਮੁੰਦ ਖਾਂ ਪਠਾਣ ਜੋ ਸਾਰੇ ਮਲੇਰਕੋਟਲੀਆਂ ਵਿਚੋਂ ਵਧ ਬਹਾਦਰੀ ਨਾਲ ਲੜਿਆ । (141) ਮਿਹਣਾ , ਤਾਅਨਾ । (142) ਦੁਸ਼ਮਣ ਨਾਲ ਪੂਰੀ ਤਰ੍ਹਾਂ ਟਕਰਨ ਦੀ ਸਿੱਕ । (143) ਚਿਠੀ ਨਾਲੋਂ ਛੋਟਾ ਲਿਖਤ ਸੰਦੇਸ਼ਾ ਜਿਸ ਦੀ ਰੂਪ ਰੇਖਾ ਚਿਠੀ ਵਾਲੀ ਹੋਣੀ ਜ਼ਰੂਰੀ ਨਹੀ ਹੁੰਦੀ। (144) ਭਾਵ ਕਾਲ ਜਾਂ ਮੌਤ ਦੇ ਜਵਾਈ ਤੋਂ ਵੀ ਹੋ ਸਕਦਾ ਹੈ ਤੇ ਸਿਰ ਤੇ ਕਾਲ ਕੂਕਦਾ ਸਮਝਣਾ ਵੀ ਹੋ ਸਕਦਾ ਹੈ। (145) ਮਹਾਂਭਾਰਤ ਅਤੇ ਰਾਮਾਇਣ ਵਿਚਲੀਆਂ ਕਥਾਵਾਂ ਅਨੁਸਾਰ ਵਿਸ਼ਨੂੰ ਦੇ ਕੰਨਾਂ ਦੀ ਮੈਲ ਤੋਂ ਉਪਜੇ ਦੋ ਦੈਂਤ। (146) ਜਮਦਗਨ ਬ੍ਰਾਹਮਣ ਦਾ ਪੁਤਰ ਜਿਸਨੇ ਤ੍ਰੇਤੇ ਜੁਗ ਵਿਚ ਖਤਰੀਆਂ ਦਾ ਨਾਸ ਕਰਨ ਦਾ ਪ੍ਰਣ ਕੀਤਾ ਸੀ । (147) ਘੋੜੇ ਦੀ ਪਿਠ ਤੇ । (148) ਦੇਖੋ : ਅਸਿ ਕ੍ਰਿਪਾਨ ਖੰਡੋ ਖੜਗ,ਤੁਪਕ ਤਬਰ ਅਰੁ ਤੀਰ । ਸੈਫ ਸਰੋਹੀ ਸੈਹਥੀ, ਯਹੈ ਹਮਾਰੇ ਪੀਰ ।(ਸ਼ਸਤ੍ਰਨਾਮ ਮਾਲਾ,ਦਸਮਗ੍ਰੰਥ ਸਾਹਿਬ) (149) ਕਾਫਰਾਂ ਨੂੰ ਜੁਧ ਵਿਚ ਮਾਰਨ ਵਾਲਾ ਜੋਧਾ ,ਵਿਸ਼ੇਸ਼ ਕਰ ਕੇ ਮੁਸਲਮਾਨ ।(150) 1756 ਬਿ: ਜਾਂ 1699 ਈ: ਦੀ ਵੈਸਾਖੀ ਦੇ ਦਿਨ ਸ੍ਰੀ ਦਸਮੇਸ਼ ਜੀ ਵਲੋਂ ਆਨੰਦਪੁਰ ਵਿਚ ਕੀਤੀ ਗਈ ਮੰਗ ਵਲ ਸੰਕੇਤ ਹੈ (151) ਮਹਾਂਭਾਰਤ ਦੇ ਜੋਧੇ। (152)ਬਿਜਲੀ । (153) ਇੰਦਰ ਦੇਵਤਾ । (154) ਸ੍ਰੀ ਦਸਮੇਸ਼ ਜੀ ਦਾ ਸਿਖ ਜਿਸਨੇ 1758 ਬਿ: ਵਿਚ ਪਹਾੜੀ ਰਾਜਿਆਂ ਵਲੋਂ ਭੇਜੇ ਹਾਥੀ ਨੂੰ ਬਹਾਦਰੀ ਨਾਲ ਪਛਾੜਿਆ ਸੀ । (155) ਰਾਵਣ। (156) ਦੇਖੋ ਪਿਛਲੇ ਪੰਨੇ । (157) ਸਭ ਤੋਂ ਪਹਿਲਾ ਰਾਜਾ ਜਿਸਨੇ ਧਰਤੀ ਜੰਗਲਾਂ ਤੇ ਪਹਾੜਾ ਤੋਂ ਪਧਰੀ ਕੀਤੀ ਸੀ।(158) ਇਕ ਬਲੀ ਰਾਜਾ ਜਿਸ ਦਾ ਜ਼ਿਕਰ ਬਚਿਤ੍ਰ ਨਾਟਕ ਵਿਚ ਵੀ ਆਉਂਦਾ ਹੈ। (159) ਬਭ੍ਰੂਵਾਹਨ,ਅਰਜਨ ਦੀ ਇਸਤ੍ਰੀ ਚਿਤ੍ਰਾਂਗਦਾ ਦੇ ਉਦਰੋਂ ਪੈਦਾ ਹੋਇਆ ਪੁਤਰ ਜੋ ਮਹੋਦਯ ਦਾ ਰਾਜਾ ਸੀ ਇਸ ਨੇ ਇਕ ਵਾਰ ਅਰਜਨ ਨੂੰ ਜੰਗ ਵਿਚ ਮਾਰ ਦਿਤਾ ਸੀ । (160) ਵਾਵਰੋਲੇ । ਪਿਛਲੇ ਸਮਿਆਂ ਵਿਚ ਵਿਸ਼ੇਸ਼ ਕਰ ਕੇ ਗਰਮੀ ਦੀ ਰੁਤ ਵਿਚ ਬਹੁਤ ਆਉਂਦੇ ਹੁੰਦੇ ਸਨ ਜਿਨ੍ਹਾਂ ਦੀ ਹਵਾ ਬਹੁਤ ਤੇਜ਼ੀ ਨਾਲ ਚਕਰ ਕਟਦੀ ਕਈ ਚੀਜ਼ਾਂ ਉਡਾ ਲੈਜਾਂਦੀ ਸੀ ।(161) ਪਹਿਲਾਂ ਖੋਜ ਨਾ ਹੋਣ ਕਰ ਕੇ ਇਹੋ ਸਮਝਿਆ ਜਾਂਦਾ ਸੀ ਕਿ ਥਾਣੇਦਾਰ ਨੇ ਧੋਖੇ ਨਾਲ ਸਿੰਘ ਗ੍ਰਿਫਤਾਰ ਕਰਵਾਏ ਪਰ ਹੁਣ ਸਰਕਾਰੀ ਰਿਕਾਰਡ ਤੋ ਹੀ ਸਿਧ ਹੋ ਗਿਆ ਹੈ ਕਿ ਸਿੰਘਾਂ ਨੇ ਸ਼ੇਰਪੁਰ ਥਾਣੇ ਆਤਮਸਮਰਪਣ ਕੀਤਾ ਸੀ । (162) ਕਾਵਨ ਦੀ 17 ਜਨਵਰੀ 1872 ਦੀ ਚਿਠੀ ਵਿਚ ਜ਼ਖ਼ਮੀ ਸਿੰਘਾਂ ਦੀ ਗਿਣਤੀ 22 ਦਸੀ ਗਈ ਹੈ। (163) ਇਹ ਤਾਰ ਕਾਵਨ ਵਲੋਂ ਨਹੀਂ ਸਗੋਂ ਪੰਜਾਬ ਸਰਕਾਰ ਦੇ ਸਕੱਤਰ ਵਲੋਂ 18 ਜਨਵਰੀ 1872 ਨੂੰ ਹਿੰਦ ਦੇ ਗ੍ਰਹਿ ਵਿਭਾਗ ਨੂੰ ਦਿਤੀ ਗਈ ਸੀ ਜਿਸ ਵਿਚ ਅਮਨ ਬਹਾਲੀ ਦਾ ਜ਼ਿਕਰ ਸੀ । ਪਟਿਆਲਾ,ਨਾਭਾ ਆਦਿ ਵਲੋਂ ਮਿਲੀ ਸਹਾਇਤਾ ਦੀ ਇਤਲਾਹ ਇਸੇ ਅਵਸਰ ਨੇ ਇਕ ਦਿਨ ਪਹਿਲਾਂ ਦਿਤੀ ਸੀ । (164) ਮਹਾਰਾਜਾ

ਪਟਿਆਲਾ ਦਾ ਖਿਤਾਬ ਹੀ ਸੀ 'ਫਰਜ਼ੰਦੇ ਅਰਜ਼ਮੰਦ ਦੌਲਤੇ ਇੰਗਲਿਸ਼ੀਆ ਭਾਵ ਅੰਗਰੇਜ਼ੀ ਸਲਤਨ: ਦਾ ਤਾਬਿਆਦਾਰ ਪੁਤ। (165) ਸਰਦਾਰ ਹੀਰਾ ਸਿੰਘ ਦੇ ਉਚੇ ਆਚਰਣ ਦੀ ਉਦਾਹਰਣ ਹੈ ਕਿ ਦੁਸ਼ਮਣ ਦੀ ਵੀ ਬਹਾਦਰੀ ਦੀ ਕਦਰ ਕਰ ਕੇ ਉਸ ਦੇ ਪੁਤਰ ਨੂੰ ਪਿਆਰ ਦਿਤਾ ਤੇ ਗੁਜ਼ਾਰੇ ਦੇ ਪ੍ਰਬੰ ਦੀ ਫਰਮਾਇਸ਼ ਕੀਤੀ ਹੈ। (166) ਕਮਿਸ਼ਨਰ ਦਾ ਭੇਜਿਆ ਮਨਾਹੀ ਦਾ ਰੁਕਾ ਜੇਬ ਵਿਚ ਪਾਇਆ ਤੇ ਤੋਪਾਂ ਚਲਦੀਆਂ ਰਖੀਆਂ । ਇਸ ਗਲ ਦਾ ਸੰਕੇਤ ਮੇਜਰ ਪਰਕਿਨਜ਼ ਨੇ ਆਪਣੀ ਰਿਪੋਰਟ ਵਿਚ ਵੀ ਕੀਤਾ ਹੈ ।(167)ਗਜ਼ਨੀ ਦੇ ਇਲਾਕੇ ਵਿਚ ਪੈਦਾ ਹੋਇਆ ਸੂਫੀ ਜਿਸਦੀ ਮੁਲਤਾਨ ਦੇ ਮੁਲਾਣਿਆਂ ਨੇ ਖੱਲ ਲੁਹਾ ਦਿਤੀ ਸੀ। (168)ਸੂਫੀ ਫਕੀਰ ਤੇ ਕਵੀ ਜਿਸਨੂੰ ਐਨਲਹੱਕ(ਮੈ ਰਬ ਹਾਂ) ਕਹਿਣ ਬਦਲੇ ਸੂਲੀ ਚਾੜ੍ਹਿਆ ਗਿਆ ਸੀ। (169) ਇਕ ਯਹੂਦੀ ਜਿਸਨੂੰ ਵੇਦਾਂਤ ਦੇ ਪ੍ਰਭਾਵ ਹੇਠ ਕੁਰਾਨ ਅਤੇ ਪੈਗੰਬਰ ਤੇ ਤਰਕ ਕਰਨ ਬਦਲੇ ਔਰੰਗਜ਼ੇਬ ਨੇ 1661 ਵਿਚ ਕਤਲ ਕਰਵਾਇਆ (170-171) ਇਥੇ ਸ਼ਹੀਦੀ ਪਾਉਣ ਸਮੇਂ ਤਾਰੂ ਸਿੰਘ ਦੀ ਅਡੋਲਤਾ ਤੇ ਬੰਦੇ ਦੀ ਸਮਾਧੀ ਵਲ ਸੰਕੇਤ ਹੈ । (172) ਈਸਾ ਨੇ ਸੂਲੀ ਚੜ੍ਹ ਕੇ ਰਬ ਨੂੰ ਉਲਾਂਭਾ ਦਿਤਾ ਸੀ ਕਿ ਮੇਰਾ ਸਾਥ ਛਡ ਗਿਆ ਹੈਂ ।(173)ਭਾ:ਮਨੀ ਸਿੰਘ ਨੇ ਆਖਿਆ ਸੀ ਕਿ ਉਸ ਦਾ ਪੋਟਾ ਪੋਟਾ ਕਟਿਆ ਜਾਵੇ ਜਿਵੇਂ ਸਰਾਪ ਸੀ ਹੀ । (174) ਸਾਕਾ ਮਲੇਰ ਕੋਟਲਾ ਦੇ ਤੱਥ ਭਾਵੇਂ ਸਰਕਾਰੀ ਲਿਖਤਾ ਤੇ ਰਿਪੋਰਟਾਂ ਵਿਚ ਦਰਜ ਹਨ ਪਰ ਸਾਕੇ ਦੀਆਂ ਘਟਨਾਵਾਂ ਦੇ ਵੇਰਵੇ ਦਰਜ ਨਹੀਂ ਕਿਉਂਕਿ ਇਹ ਗਲ ਅੰਗਰੇਜ਼ਾਂ ਦੇ ਹਿਤ ਵਿਚ ਨਹੀ ਸੀ। ਜੇ ਕਿਸੇ ਚਸ਼ਮਦੀਦ ਗਵਾਹ ਨੇ ਕੁਛ ਲਿਖਿਆ ਵੀ ਹੈ ਤਾਂ ਬਹੁਤਾ ਸਮੁਚੀ ਘਟਨਾ ਬਾਰੇ ਪ੍ਰਤੀਕਰਮ ਹੀ ਹੈ। ਸਿੰਘਾਂ ਦੀਆਂ ਸ਼ਹੀਦੀਆਂ ਦੇ ਵੇਰਕੇ ਸਮਕਾਲੀ ਗੈਰਸਰਕਾਰੀ ਲਿਖਤਾਂ ਜਾਂ ਚਸ਼ਮਦੀਦ ਗਵਾਹਾਂ ਤੋ ਹੀ ਬਹੁਤੇ ਪ੍ਰਾਪਤ ਹੋਏ ਹਨ। ਕਵੀ ਜੀ ਅਜਿਹੇ ਗਵਾਹਾਂ ਦੀ ਗਲ ਕਰ ਰਹੇ ਹਨ। (175) ਪਿਸ਼ਾਬ ਦੀ ਧਾਰ ਵੀ ਨਹੀਂ ਮਾਰਦਾ ਭਾਵ ਹੇਚ ਸਮਝਦਾ ਹਾਂ । (176) ਤੋਪ ਦਾ ਗੋਲਾ ਦਾਗੇ । (177) ਕੁਵੇ ਲਾ ਨਾ ਕਰ,ਦੇਰ ਨਾ ਲਾ ਕਿਉਂਕਿ ਸ਼ਹੀਦ ਹੋ ਚੁਕੇ ਸਾਥੀ ਦੂਰ ਜਾ ਚੁਕੇ ਹਨ ।(178) ਹਨੂਮਾਨ ਵਾਂਗ । (179). ਕਿਸੇ ਵੀ ਵਿਅਕਤੀ ਨੂੰ ਸ਼ਹੀਦੀ ਲਈ ਤਿਆਰ ਕਰਨ ਲਈ ਆਮ ਇਸ ਗਲ ਨਾਲ ਉਤਸ਼ਾਹ ਦਿਤਾ ਜਾਂਦਾ ਹੈ ਕਿ ਸ਼ਹੀਦ ਹੋਣ ਪਿਛੋਂ ਉਸ ਦਾ ਸਵਰਗ ਵਿਚ ਵਾਸਾ ਹੋਵੇਗਾ ਜਿਥੇ ਪਰੀਆਂ ਨਾਲ ਉਸਦਾ ਵਿਆਹ ਹੋਵੇਗਾ । ਕਵੀ ਜੀ ਨੇ ਤਾਂ ਪਰੀਆਂ ਇਕ ਇਕ ਸਿੰਘ ਨੂੰ ਵਿਆਹੁਣ ਲਈ ਪ੍ਰਸਪਰ ਝਗੜਦੀਆਂ ਵੀ ਦਿਖਾਈਆਂ ਹਨ। (180) ਪਹਿਲੀ ਵਾਰੀ ਮੈ ਮੱਲੀ ਹੋਈ ਹੈ ਭਾਵ ਪਹਿਲਾਂ ਮੈ ਵਰਾਂਗੀ। (181) ਇਹ ਵਿਸ਼ਵ ਇਤਿਹਾਸ ਵਿਚ ਜ਼ੁਲਮ ਤੇ ਸ਼ਹੀਦੀ ਦੀ ਅਦੁਤੀ ਉਦਾਹਰਣ ਆਖੀ ਜਾ ਸਕਦੀ ਹੈ ਜਦ ਭਾਣਜੇ ਨੂੰ ਤੋਪ ਨਾਲ ਉਡਾ ਕੇ ਮਾਮੇ ਨੇ ਅਫਸੋਸ ਕੀਤਾ ਹੋਵੇ ।ਇਹ ਪੰਜਾਬੀਆਂ ਦੇ ਨਿਘਾਰ ਦੀ ਹਦ ।(182) ਤੋਪ ਚਲਾਉਣ ਵਾਲਾ । (183) ਅਣਵਿਆਹੀਆਂ,ਕੁਆਰੀਆਂ। (184) ਸੱਪ। (185) ਸ੍ਰੀ ਦਸਮੇਸ਼ । (186) ਹਰਨ । (187) ਗਿਦੜ । (188.) ਮਹਾਰਾਜਾ ਰਣਜੀਤ ਸਿੰਘ ਵਲੋਂ ਮੁਲਤਾਨ ਦੀ ਫਤੇ ਸਮੇ ਕਿਲਾ ਤੋੜਨ ਵਲ ਸੰਕੇਤ । (189) ਗੁਸਾ ਖਾਧਾ ।(190) ਚਰਨ ਕੰਵਲ (191) ਸਤਿਗੁਰੂ ਰਾਮ ਸਿੰਘ ਦੇ ਚਰਨਾਂ ਦਾ ਧਿਆਨ ਧਰ ਕੇ । (192) ਉਕਤਾ ਗਈ, ਵੈਰਾਗੀ ਹੋ ਗਈ । (193) ਸੂਝਵਾਨ , ਦਾਨੇ , ਸਿਆਣੇ । (194) ਸਦਾ ਤੋਂ । (195) ਮੁਢ ਰਹਿਤ । (196)ਬਾਹ ਰਹਿਤ । (197) ਪਿਤਾ । (198) ਕਾਲ ਰਹਿਤ । (199)ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ (ਰਹਿਰਾਸ) । (200) ਅਉਰ ਕੀ ਬਾਤ ਕਹਾ ਕਹ ਤੋ ਸੋ ਸੋ ਪੇਟ ਹੀ ਕੇ ਪਟ ਬੀਚ ਬਚਾਵੈ' (ਅਕਾਲ ਉਸਤਤ) । (201.)'ਰੋਖ ਰੁਹਾਨ ਕੀ ਰੋਜ਼ੀ ਨ ਟਾਰੈ ।' ( ਉਹੀ ) । (202) ਰਾਜਾ । (203) ਤਿਨ ਕੇ ਬਾਰ ਨ ਬਾਂਕਨ ਪਾਏ (ਬਚਿਤ੍ਰ ਨਾਟਕ )।(204)ਏਕ ਜੋਤਿ ਦੋਇ ਮੂਰਤੀ ਧਨ ਪਿਰੁ ਕਹੀਐ ਸੋਇ (ਆਦਿ

ਗ੍ਰੰਥਸਾਹਿਬ,ਪੰਨਾਂ 788) (205) ਦਿਲ ਘਬਰਾਉਣ ਨਾਲ ਸਿਰ ਨੂੰ ਚਕਰ ਆ ਗਿਆ। (206) ਜਿਵੇਂ ਖੜਗ ਸਿੰਘ ਨੇ ਪਾਂਡਵਾਂ ਨੂੰ ਬਿਪਤਾ ਵਿਚ ਪਾਈ ਰਖਿਆ । (207) ਲਹਿਰ, ਜਿਵੇਂ ਲਹਿਰ ਲਹਿਰ ਵਿੱਚ ਸਮਾ ਜਾਂਦੀ ਹੈ। (208) ਇਹ ਗਦਰੀ ਤੇ ਪ੍ਰਸਿੱਧ ਸਿਖ ਖੋਜੀ ਭਾ: ਰਣਧੀਰ ਸਿੰਘ ਦੇ ਪਿਤਾ ਸਨ ਜਿਨ੍ਹਾਂ ਨੂੰ ਨਾਭਾ ਦੇ ਕਾਨੂੰਨੀ ਸਲਾਹਕਾਰ ਵੀ ਲਿਖਿਆ ਹੈ ਤੇ ਨਾਭਾ ਹਾਈ ਕੋਰਟ ਦੇ ਜਜ ਵੀ ।।ਦੇਖੋ: ਦੇਸ ਰਾਜ ਕਾਲੀ, ਗਦਰੀ ਭਾ: ਰਣਧੀਰ ਸਿਘ,ਚੰਡੀਗੜ੍ਹ,2002,ਪੰਨਾਂ-65 (209) ਬਿਕ੍ਰਮੀ ਸੰਮਤ । (210) ਨਵੀਂ ਬਿਪਤਾ ਖੜ੍ਹੀ ਕਰਨ ਲਗਾ ਹੈ । (211) ਸੱਥਰ, ਢੇਰ । (212) ਕੰਧ । (213) ਬਹਾਦਰ, ਸੂਰਮੇ । (214)ਪਹਿਲਾ ਜੱਸਾ ਸਿੰਘ,ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੂੰ ਮੰਨਿਆਂ ਜਾਪਦਾ ਹੈ । (215) ਪੁਤਰ । (216) ਹੀਰ ਨੰਦ ਦਾ ਨਾਂ ਸਰਕਾਰੀ ਰਿਕਾਰਡ ਚਿ ਨਹੀਂ ਮਿਲਦਾ ਕੇਵਲ ਇੰਨਾਂ ਹੀ ਦਰਜ ਹੈ ਕਿ ਇਕ ਫੌਜੀ ਨੇ ਇਹ ਕੰਮ ਕੀਤਾ। ਬਾਲਕ ਬਿਸ਼ਨ ਸਿੰਘ ਦੇ ਤਲਵਾਰ ਨਾਲ ਟੋਟੇ ਕਰਕੇ ਕਾਵਾਨ ਨੂੰ ਬਾਉਣ ਵਾਲੇ ਇਸ ਨਾ ਦਾ ਜ਼ਿਕਰ ਸਮਕਾਲੀ ਬਿਆਨਾਂ ਵਿੱਚ ਹੀ ਆਉਂਦਾ ਹੈ। (217) ਮੋਹ,ਵਿਸ਼ੇਸ਼ ਕਰ ਕੇ ਮਾਇਆ, ਆਦਿ ਦੇ ਬੰਧਨਾਂ ਤੋਂ ਰਹਿਤ । (218) ਖਲਕ (ਦੁਨੀਆਂ) ਨੂੰ ਸਤਾਉਣ ਨਾਲ ਖਾਲਕ (ਪ੍ਰਮਾਤਮਾ) ਦੁਖ-ਦਰਦ ਮੰਨਦਾ ਹੈ। ਫਰੀਦਾ ਖਾਲਕ ਖਲਕ ਮਹਿ ਖਲਕ ਵਸੈ ਰਬ ਮਾਹਿ (ਸਲੋਕ ਫਰੀਦ,ਆਦਿ ਗ੍ਰੰਥ ਸਾਹਿਬ)। (219) ਵਾਰਸ ਡਾਢਿਆਂ ਦੇ ਸੌ ਸਤ ਵੀਹੀਂ, ਹਾੜ੍ਹੇ ਰਬ ਦੇ ਅਗੇ ਕਮਜ਼ੋਰਿਆਂ ਦੇ ।(ਹੀਰ ਵਾਰਸ) (220) ਦੋ ਟੋਟੇ ਹੋ ਗਿਆ । (221)ਰਾਖ ਹੋ ਗਈਆਂ (222) ਸਰਬ ਲੋਹ ਕੀ ਰਛਿਆ ਹਮ ਨੇ (ਦਸਮ ਗ੍ਰੰਥ)। (223) ਲੱਤ ਦਾ ਲੰਙ ਦੂਰ ਕਰ ਕੇ ਚਾਲ ਠੀਕ ਕਰ ਦਿਤੀ ਹੈ।(224) ਜਾਤ ਗੋਤ ਸਿੰਘਨ ਕੀ ਦੰਗਾ-ਗਿ:ਗਿਆਨ ਸਿੰਘ,ਪੰਥ ਪ੍ਰਕਾਸ਼ ? (225) ਪਿਠ ਨੰਗੀ ਨਹੀਂ ਕਰਦੇ ਜਾਂ ਦਿਖਾਉਂਦੇ ਨਹੀ ।(226) ਸਪ ਸੱਟ ਖਾ ਕੇ ਜਿਵੇ ਵਧੇਰੇ ਕਹਿਰਦਾ ਹੈ। (227) ਸੁਫੀ ਮੌਤ ਯਾਦ ਰਖ ਕੇ ਉਸਦਾ ਡਰ ਨਹੀ ਮੰਨਦੇ,ਮਲੰਗ ਉਂਜ ਬੇਪਰਵਾਹ ਹਨ ।(228) ਦਸਮੇਸ਼ ਦੇ ਸਾਹਿਬਜ਼ਾਦੇ ।(229) ਮੌਤ ਦੇ ਜਾਂ ਮਾਫੀ ਦੇ ਅਰਥ ਸਮਝਾ ਦਿਤੇ ਹਨ । (230) ਝਟਕਾ ਮਾਰ ਕੇ ,ਝੰਝੋੜ ਕੇ । (231) ਹਨੂਮਾਨ ਦੀ ਲਵ-ਕੁਸ਼ ਜੁਧ ਵਿਚ । (232) ਮਹਭਾਰਤ ਅਨੁਸਾਰ ਵਡਾ ਪ੍ਰਤਾਪੀ ਰਾਜਾ ਜਿਸ ਦੀ ਮਦਦ ਨਾਲ ਕੰਸ ਨੇ ਆਪਣੇ ਪਿਤਾ ਉਗ੍ਰਸੈਨ ਨੂੰ ਗਦੀਓਂ ਲਾਹ ਕੇ ਆਪ ਰਾਜ ਸਾਂਭਿਆ ਸੀ ਪਰ ਭਗਵਾਨ ਕ੍ਰਿਸ਼ਨ ਵਲੋ ਕੰਸ ਨੂੰ ਮਾਰ ਕੇ ਮਥਰਾ ਦਾ ਰਾਜ ਉਗ੍ਰਸੈਨ ਨੂੰ ਸੰਭਾਲੇ ਜਾਣ ਤੇ ਬਹੁਤ ਕਰੋਪਿਆ ਸੀ ।(233) ਕੈਕੇਈ ਦਾ ਪੁਤ੍ਰ ਜਿਸ ਨੂੰ ਦ੍ਰੋਪਦੀ ਨੂੰ ਮਖੌਲ ਕਰਨ ਬਦਲੇ ਭੀਮ ਨੇ ਮਾਰ ਦਿਤਾ ਸੀ। (234)ਵਿਸ਼ਨੂੰ ਦਾ ਅਵਤਾਰ ਜਿਸ ਨੇ ਹਰਣਾਖਸ਼ ਨੂੰ ਮਾਰ ਕੇ ਪ੍ਰਹਿਲਾਦ ਦੀ ਰਖਿਆ ਕੀਤੀ ਸੀ ।(235) ਹੀਰਾਨੰਦ ਦੀ ਬੰਸਾਵਲੀ ਦਾ ਪਤਾ ਨਹੀ ਪਰ ਜਾਪਦਾ ਹੈ ਗੰਗੂ ਨੇ ਦਸਮੇਸ਼ ਦੇ ਸਾਹਿਬਜ਼ਾਦੇ ਸ਼ਹੀਦ ਕਰਵਾਏ ਸਨ ਇਸ ਲਈ ਉਸ ਦਾ ਪੋਤਾ ਲਿਖ ਦਿਤਾ ਹੋਵੇ,ਇਹ ਪਰਵਾਰਕ ਸਬੰਧ ਸਹੀ ਵੀ ਹੋ ਸਕਦਾ ਹੈ । (236) ਆਕੜ । (237) ਬਰਤਾਨਵੀ ਅਦਲ ਦਾ ਜਨਾਜ਼ਾ ਕਢਣ ਵਾਲੀ ਅਜਿਹੀ ਉਦਾਹਰਣ ਵਿਸ਼ਵ ਇਤਿਹਾਸ ਵਿਚ ਵੀ ਸ਼ਾਇਦ ਹੀ ਮਿਲ ਸਕੇ । ਉਂਜ ਤਾਂ ਮਾਮਾ ਵੀ ਨਿਰਦੋਸ਼ ਹੀ ਸੀ ਪਰ ਪਿਠ ਤੇ ਬੈਠੇ ਬਚੇ ਭਾਣਜੇ ਨੂੰ ਵੀ ਨਹੀਂ ਬਖਸ਼ਿਆ ।(238) ਇਹ 22 ਤੇ 18 ਸਾਲ ਦੀਆਂ ਉਮਰਾਂ ਹਨ । (239) ਅਕਲ । (240)ਬਰਸਾਤ । (241) ਬਹੁਤੇ ਪੰਜਾਬੀ ਅੰਗਰੇਜ਼ਾਂ ਦੇ ਝੋਲੀਚੁਕ ਬਣ ਗਏ ਸਨ , ਵਿਸ਼ੇਸ਼ ਕਰ ਕੇ ਧਨਾਢ ਲੋਕ । (242) ਦਸਮੇਸ਼ ਰਚਿਤ ਚੰਡੀ ਦੀ ਵਾਰ ਦਾ ਪਾਠ ਜਿਸ ਬਾਰੇ ਸਤਿਗੁਰੂ ਰਾਮ ਸਿੰਘ ਜੀ ਨੇ ਅਨੇਕ ਵਾਰ ਹੁਕਮ ਦਿਤਾ ਹੈ ।(243) ਸ਼ੇਰ । (244) ਧਰਤੀ ਤੇ ਪਟਕਾ ਕੇ ਅਸਲ ਵਿਚ ਬਿਸ਼ਨ ਸਿੰਘ ਨੇ ਹੀ ਸੁਟਿਆ ਸੀ ਜਿਸ ਦਾ ਜ਼ਿਕਰ ਕਾਵਨ ਨੇ ਆਪਣੀ 17 ਜਨਵਰੀ 1872 ਦੀ ਰਿਪੋਰਟ ਵਿਚ ਵੀ ਦਬਵੀਂ ਜੀਭੇ ਕੀਤਾ ਹੈ । ਇਥੇ ਇਹ ਗੱਲ ਕਵੀ-ਕਲਪਨਾ ਜਾਪਦੀ ਹੈ ।

(245)ਝਗੜਾ, ਰਾੜ ਆਦਿ। (246) ਅੰਮ੍ਰਿਤ ।(247) ਚੰਦਨ ਦੀ ਉਤਮ ਕਿਸਮ ਜੋ ਮਹਿਕ ਲਈ ਪ੍ਰਸਿੱਧ ਹੈ ਜਿਸ ਦਾ ਬੂਟਾ 52 ਉਂਗਲ ਦਸਿਆ ਜਾਂਦਾ ਹੈ । (248). ਅਸਰਦਾਇਕ ਦਵਾਈ । (249) ਖੋਤੇ,ਘੋੜੇ ਜਾਂ ਖਚਰ ਆਦਿ ਭਾਰ ਬਰਦਾਰ ਜਾਨਵਰ ਉਤੇ ਪਾਈ ਜਾਣ ਵਾਲੀ ਅਜਿਹੀ ਬੋਰੀ ਜੋ ਜਾਨਵਰ ਦੀ ਪਿਠ ਤੋਂ ਹੇਠਾਂ ਲਮਕਦੀ ਰਹਿੰਦੀ ਹੈ,ਜਿਸ ਦੇ ਦੋਹੀਂ ਪਾਸੀਂ ਭਾਰ ਪਾਇਆ ਹੁੰਦਾ ਹੈ ਤੇ ਦੋਵੇਂ ਮੂੰਹ ਖੁਲ੍ਹੇ ਹੁੰਦੇ ਹਨ ।ਵਾਧੂ ਬੋਝ ਵਜੋਂ ਵੀ ਕਈ ਵਾਰ ਇਸ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ । (250) 'ਮੈਂ' ਰਬ ਹਾਂ।'ਇਹ ਸੂਫੀ ਕਵੀ ਮਨਸੂਰ ਦੇ ਨਾਂ ਨਾਲ ਬਹੁਤ ਜੁੜਿਆ ਹੋਇਆ ਹੈ ਜਿਸਨੂੰ ਇਹ ਨਾਅਰਾ ਲਾਉਣ ਖਾਤਰ ਸੂਲੀ ਚਾੜ੍ਹਿਆ ਗਿਆ ਸੀ । (251) ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ (ਆਦਿ ਗ੍ਰੰਥ ਸਾਹਿਬ,ਪੰਨਾਂ-334) ।(252) ਇਹ ਚਾਰ ਪ੍ਰਾਪਤੀਆਂ ਗਿਣੀਆਂ ਗਈਆਂ ਹਨ :ਧਰਮ ਅਰਥ ਅਰੁ ਕਾਮ ਮੋਖ ਮੁਕਤਿ ਪਦਾਰਥ ਨਾਥ ।ਸਗਲ ਮਨੋਰਥ ਪੂਰਿਆ ਨਾਨਕ ਲਿਖਿਆ ਮਾਥ (ਪੰਨਾਂ-927)। ਭਾ: ਕਾਨ੍ਹ ਸਿੰਘ ਨੇ ਇਸ ਦੇ ਅਰਥ ਕੀਤੇ ਹਨ:ਭਲਾਈ,ਖੁਸ਼ਹਾਲੀ,ਸਫਲਤਾ,ਮੁਕਤੀ। (256) ਠੰਢ ਪਾ ।(257) ਪ੍ਰਿਥਵੀ ਦੇ ਨੌਂ ਹਿਸੇ ਜਿਨ੍ਹਾਂ ਦੀ ਗਿਣਤੀ ਇਉਂ ਕੀਤੀ ਗਈ ਹੈ: ਇਲਾਵ੍ਰਿਤ,ਕਿੰਪੁਰਸ਼, ਭਦ੍ਰ, ਕੇਤੁਮਾਲ,ਹਰਿ, ਹਿਰਣਯ, ਰਮਯ ਤੇ ਕੁਸ਼ । ਭਾਵ ਹੈ ਸਾਰੀ ਦੁਨੀਆਂ :ਨਵਾਂ ਖੰਡਾਂ ਵਿਚਿ ਜਾਣੀਐ (ਜਪੁ ਜੀ)।(258) ਸ਼ੇਸ਼ਨਾਗ ਜਿਸ ਦਾ ਹਜ਼ਾਰ ਫੰਨ ਦਸਿਆ ਹੈ । ਧਾਰਮਕ ਵਿਸ਼ਵਾਸ ਹੈ ਕਿ ਇਹ ਹਜ਼ਾਰ ਜੀਭ ਨਾਲ ਪ੍ਰਮਾਤਮਾ ਦਾ ਨਿਤ ਨਵਾਂ ਨਾਂ ਜਪਦਾ ਹੈ ਫਿਰ ਵੀ ਉਸ ਦੇ ਨਾਵਾਂ ਦਾ ਅੰਤ ਨਹੀਂ ਪਾ ਸਕਿਆ । (259) ਤੋਪ ਦੇ ਨਿਸ਼ਾਨੇ ਵਿਚ । (260) ਸਿੰਘਾਂ ਦਾ ਅਜਿਹਾ ਉਚ ਚਰਿਤਰ ਗਿਣਤੀ ਦੇ ਕਵੀਆਂ ਨੇ ਹੀ ਪ੍ਰਗਟ ਕੀਤਾ ਹੈ । ਆਪਣੀ ਸ਼ਹੀਦੀ ਲਈ ਜ਼ਿਮੇਂਵਾਰ ਕਾਵਨ ਨੂੰ ਵੀ ਉਹ ਯਾਰ ਅਰਥਾਤ ਜਿਗਰੀ ਦੋਸਤ ਸਮਝਦੇ ਹਨ । (261) ਕਵੀ ਦਾ ਸੰਕੇਤ ਸ਼ਾਇਦ ਅੰਜੀਲ ਵਿਚਲੇ ਇਨ੍ਹਾਂ ਸ਼ਬਦਾਂ ਤੋਂ ਹੈ: "ਓ ਮੇਰੇ ਰੱਬਾ, ਤੂੰ ਮੈਨੂੰ ਕਿਉਂ ਛਡ ਦਿਤਾ ?" (ਅੰਜੀਲ,ਮੈਥਿਊ,47) (262) ਸਿੰਘ ਤੋਪ ਗੋਲੇ ਵਿਚੋਂ ਵੀ ਅਕਾਲ ਦਾ ਰੂਪ ਦੇਖਦਾ ਹੈ ।ਅਧਿਆਤਕ ਚਰਿਤਰ ਦੀ ਕਿੰਨੀ ਉਚੀ ਉਦਾਹਰਣ ਹੈ ! (263) ਮੈਨੂੰ ਤੇਰੇ ਵਲੋਂ ਤਤੋੜ ਕੇ ਆਪਣੇ ਵਲ ਖਿਚਦੇ ਹਨ । (264) ਸਾਗਰ,ਸਮੁੰਦਰ । (265) ਵਿਚ । ਜਿਵੇਂ ਪਾਣੀ ਦੀ ਲਹਿਰ ਪਾਣੀ ਵਿਚੋਂ ਹੀ ਪੈਦਾ ਹੋ ਕੇ ਪਾਣੀ ਵਿਚ ਹੀ ਸਮਾ ਜਾਂਦੀ ਹੈ :ਜੋਤਿ ਮਹਿ ਜੋਤਿ ਰਲੀ (ਆਦਿ ਗ੍ਰੰਥ ਸਾਹਿਬ,ਪੰਨਾਂ-885) । ਜਲ ਤੇ ਉਪਜ ਤਰੰਗ ਜਿਉਂ ਜਲ ਹੀ ਬਿਖੇ ਸਮਾਹਿ ।(ਰਹਿਰਾਸ) (266) ਸਤਿਗੁਰੂ ਰਾਮ ਸਿੰਘ ਜੀ ਦਸਤਾਰ ਵਿਚ ਖੰਡਾ ਸਜਾਇਆ ਕਰਦੇ ਸਨ ।

## 'ਮ੍ਰਿਗੇਸ਼' ਰਚਿਤ ਅਪ੍ਰਕਾਸ਼ਿਤ ਰਚਨਾਵਾਂ

1. ਪ੍ਰਸੰਗ ਭਾ. ਮੀਹਾਂ ਸਿੰਘ ਸਿਰਹਾਲੀ
2. ਸਾਕਾ ਚਮਕੌਰ
3. ਬਬਰ ਬਾਹਨ ਦਾ ਪ੍ਰਸੰਗ
4. ਤਪੇ ਦਾ ਪ੍ਰਸੰਗ
5. ਹੀਰ

## ਸਵਰਨ ਸਿੰਘ ਸਨੇਹੀ ਰਚਿਤ ਕੁਝ ਪੁਸਤਕਾਂ

1. ਪ੍ਰਸ਼ਨੋਤ੍ਰੀ
2. ਬਾਰਾਂ ਵਿਚਾਰ
3. ਪ੍ਰਾਣ ਪੂਜਾ.
4. ਸਾਡਾ ਭੋਜਨ
5. ਰੱਤੇ ਵਹਿਣ
6. ਗੁਰੂ ਰਾਮ ਸਿੰਘ ਤੇ ਕੂਕਾ ਵਿਦਰੋਹ
7. ਪਥਰ ਚਟ ਕੇ
8. ਉਸਰਦਾ ਮਹੱਲ
9. ਹਜਾਰ ਨਿਆਮਤ
10. ਮੁਨਸ਼ਾ ਸਿੰਘ 'ਦੁਖੀ' ਮਨੋਗ੍ਰਾਫ
11. ਅਵਤਾਰ ਸਿੰਘ 'ਅਜ਼ਾਦ' ਮਨੋਗ੍ਰਾਫ
12. ਕੂਕੇ

## ਅਪ੍ਰਕਾਸ਼ਤ

1. ਸਚ ਦਾ ਸੁਆਦ
2. ਰਸਾਤਲ ਰਸਤਾ
3. ਚੁਲੇ ਹੇਠ
4. ਤੁਰ ਗਿਆ ਲਾਮਾਂ ਨੂੰ ਤੇ ਹੋਰ ਕਹਾਣੀਆਂ
5. ਬਾਲ ਬਗੀਚਾ
6. ਪੰਜਾਬ ਦਾ ਬਿਸਮਾਰਕ
7. ਮੁਨਸ਼ਾ ਸਿੰਘ 'ਦੁਖੀ' ਕਾਵਿ ਰਚਨਾਵਲੀ

## ਕੁਛ ਖੋਜ ਪੱਤਰ

1. ਹੀਰ ਵਾਰਿਸ ਵਿਚ ਅਧਿਆਤਮਵਾਦ
2. ਕੂਕਿਆਂ ਸਬੰਧੀ ਸਰਕਾਰੀ ਲਿਖਤਾਂ ਵਿੱਚ ਪ੍ਰਸਪਰ ਵਿਰੋਧ
3. ਨਾਮਧਾਰੀ ਇਤਿਹਾਸ ਭੰਡਾਰ-ਸਤਿਗੁਰੂ ਪ੍ਰਤਾਪ ਸਿੰਘ ਜੀ
4. ਸਾਹਿਤ ਤੇ ਸਾਹਿਤਕਾਰ ਪ੍ਰੇਮੀ
5. ਨਾਮਧਾਰੀਆਂ ਦੀ ਪੰਜਾਬੀ ਸਾਹਿਤ ਨੂੰ ਦੇਣ
6. ਜੰਗ ਨਾਮੇ ਤੇ ਸ਼ੇਰੇ ਪੰਜਾਬ

7. ਮਾਲਵੇਂਦਰ-ਆਲੋਚਨਾਤਮਕ ਅਧਿਐਨ

8. ਨਾਮਧਾਰੀ ਗਲਪ ਸਾਹਿਤ

9. ਕਵੀਸ਼ਰੀ ਤੇ ਨਾਮਧਾਰੀ ਕਵੀਸ਼ਰੀ

10. 'ਸਤਿਜੁਗ' ਦੀ ਪ੍ਰਕਾਸ਼ਨ ਨੀਤੀ

11. ਪੰਜਾਬੀ ਜੀਵਨੀ ਵਿਕਾਸ

12. ਨਾਮਧਾਰੀ ਇਤਿਹਾਸ ਅਤੇ ਉਸਦੇ ਲੇਖਕ

13. ਪੰਜਾਬੀ ਸੂਫੀ ਕਾਵਿ ਤੇ ਗੁਰਮਤਿ ਸਿਧਾਤ

14. ਭਾਰਤੀ ਵਿਦਿਆਰਥੀਆਂ ਤੇ ਪੱਛਮੀ ਪ੍ਰਭਾਵ

15. ਸਾਡੇ ਪੁਰਾਤਨ ਰਹਿਤਨਾਮੇ

16. ਪਾਕਿਸਤਾਨੀ ਪੰਜਾਬੀ ਕਵਿਤਾ ਦਾ ਉਦੋਂ ਤੋਂ ਹੁਣ

17. ਨਾਮਧਾਰੀ ਅੰਦੋਲਨ ਤੋਂ ਗਦਰ ਪਾਰਟੀ ਤੱਕ

18 ਮਹਾਰਾਜਾ ਦਲੀਪ ਸਿੰਘ ਦੀ ਧਰਮ ਪ੍ਰਵਿਰਤੀਆਂ

19. ਨਾਮਧਾਰੀ ਹਥ ਲਿਖਤ ਸਾਹਿਤ ਤੇ ਉਸਦਾ ਸੰਪਾਦਨ

20 ਲੋਕ ਵਿਸ਼ਵਾਸ ਤੇ ਪ੍ਰਤੀਕ

21. ਭਾਰਤੀ ਇਤਿਹਾਸ ਪ੍ਰੰਪਰਾ ਤੇ ਬਚਿੱਤ੍ਰ ਨਾਟਕ

22. ਗੁਰੂ ਨਾਨਕ ਵਿਚਾਰਧਾਰਾ ਤੇ ਖਾਲਸੇ ਦੀ ਉਤਪਤੀ

23. ਪੰਜਾਬੀ ਕਾਵਿ ਦਾ ਧਾਰਮਿਕ ਮੁਹਾਵਰਾ- ਨਾਮਧਾਰੀ ਕਾਵਿ

24. ਗੁਰਬਖਸ਼ ਸਿੰਘ ਪ੍ਰੀਤ ਲੜੀ ਦਾ ਧਰਮ ਵਿਸ਼ਵਾਸ

